੧ਓ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

# ਸਾਧ ਕੀ ਮਹਿਮਾ ਬੇਦ ਨ ਜਾਨਹਿ


ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ

ਲੇਖਕ-

ਜੰਗੀਰ ਸਿੰਘ ਨਾਮਧਾਰੀ ਪਿੰਡ ਰਾਈਆ





# *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh chana

੧ਓ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।।

ਇਹ ਜੋ ਪੁਸਤਕ

# "ਸਾਧ ਕੀ ਮਹਿਮਾ ਬੇਦ ਨ ਜਾਨਹਿ"

ਸੰਤ ਕਰਮ ਸਿੰਘ ਪਿੰਡ ਹਿੰਮਤਪੁਰਾ ਵਾਲਿਆਂ ਦੇ ਪਰਸੰਗ


ਲੇਖਕ-

ਜੰਗੀਰ ਸਿੰਘ ਪਿੰਡ ਰਾਈਆ ਜ਼ਿਲਾ ਬਠਿੰਡਾ

ਹਾਲ ਪਿੰਡ ਲੱਲੂਆਣਾ ਜ਼ਿਲਾ ਮਾਨਸਾ

ਫ਼ੋਨ : (01636) 55707

# ਪ੍ਰਸੰਗਾਂ ਦੀ ਸੂਚੀ–ਤਤਕਰਾ

## ਸੂਹੀ ਮਹੱਲਾ 5 ।

ਅੰਮ੍ਰਿਤ ਵਚਨ ਸਾਧ ਕੀ ਬਾਣੀ ।
ਜੋ ਜੋ ਜਪੈ ਤਿਸ ਕੀ ਗਤ ਹੋਵੈ ਹਰ ਹਰਨਾਮ ਨਿੱਤ ਰਸਨ ਬਖਾਨੀ ।
ਸੰਤਾਂ ਕੇ ਕਾਰਜ ਆਪ ਖਲੋਇਆ ਹਰ ਕੰਮ ਕਰਾਵਣ ਆਇਆ ਰਾਮ।
ਧਰਤ ਸੁਹਾਵੀ ਤਾਲ ਸੁਹਾਵਾ ਵਿਚ ਅੰਮ੍ਰਿਤ ਜਲ ਛਾਇਆ ਰਾਮ ।
ਅੰਮ੍ਰਿਤ ਜਲ ਛਾਇਆ ਪੂਰਨ ਸਾਜ ਕਰਾਇਆ ਸਗਲ ਮਨੋਰਥ ਪੂਰੇ ।
ਜੈ ਜੈ ਕਾਰ ਭਇਆ ਜੱਗ ਅੰਤਰ, ਲਾਥੇ ਸਗਲ ਵਿਸੂਰੇ ।
ਪੂਰਨ ਪੁਰਖ ਅਚੁੱਤ ਅਬਿਨਾਸੀ ਜਸ ਵੇਦ ਪੁਰਾਣੀ ਗਾਇਆ ।
ਅਪਨਾ ਵਿਰਦ ਰਖਿਆ ਪਰਮੇਸਰ ਨਾਨਕ ਨਾਮ ਧਿਆਇਆ ।

**ਪੰਨਾ 783 ਸ 9**

## ਸਾਰੰਗ ਮਹੱਲਾ 5 ।

ਗਿਰਿ ਬਸੁਧਾ ਜਲ ਪਵਨ ਜਾਇਗ
ਕਹਿ ਸਾਧ ਬਚਨ ਅਦਲਾਧਾ । ਪੰਨਾ 1203

## () ਭੂਮਿਕਾ ()

'ਸਾਧ ਕੀ ਮਹਿਮਾ ਬੇਦ ਨਾ ਜਾਨਹਿ' ਜੋ ਪੁਸਤਕ ਲਿਖੀ ਹੈ ਇਹ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਬਖਸਿਸ਼ ਨਾਲ ਹੀ ਲਿਖ ਸਕੇ ਹਾਂ ਇਹ ਪੁਸਤਕ ਲਿਖਵਾਉਣ ਦਾ ਜੋ ਮੁੱਢ ਹਨ ਉਹ ਇਹ ਹਨ ਸੰਤ ਜ਼ੋਰਾ ਸਿੰਘ ਜੀ ਮਹੰਤ ਪਿੰਡ ਹਿੰਮਤ ਪੁਰਾ ਗੁਰਦੁਆਰਾ ਨਾਮਧਾਰੀ ਦੇ ਉਦਮ ਉਪਰਾਲੇ ਨਾਲ ਲਿਖਨ ਦਾ ਸੁਭਾਗ ਪ੍ਰਾਪਤ ਹੋਇਆ ਹੈ ਜੋ ਕਿ ਐਸ ਵੇਲੇ ਸੰਤ ਕਰਮ ਸਿੰਘ ਜੀ ਦੀ ਤੀਸਰੀ ਜਗਾ ਤੇ ਸ਼ੁਸ਼ੋਭਤ ਹਨ।

ਮੈਂ ਕੋਈ ਵਿਦਵਾਨ ਜਾ ਕਵੀ ਲਿਖਾਰੀ ਨਹੀਂ ਹਾਂ। ਮੈਂ ਸਿਰਫ ਉਦੋਂ ਸੰਤ ਕਰਮ ਸਿੰਘ ਜੀ ਬਾਰੇ ਕੁਛ ਲਿਖਣਾ ਚਾਹਿਆ ਜਦੋਂ ਨਾਮਧਾਰੀ ਇਤਿਹਾਸ ਵਿਚੋਂ ਸੰਤ ਕਰਮ ਸਿੰਘ ਜੀ ਦਾ ਕੋਈ ਇਤਿਹਾਸ ਲਿਖਿਆ ਨਾਂ ਪ੍ਰਾਪਤ ਹੋਇਆ ਕਿਉਂਕਿ ਸੰਤ ਕਰਮ ਸਿੰਘ ਜੀ ਨਾਮਧਾਰੀ ਪੰਥ ਵਿਚ ਉਹ ਮਹਾਂਪੁਰਸ਼ ਹੋਏ ਹਨ ਜਿਨ੍ਹਾਂ ਨੇ ਜੋ ਬੀ ਬਚਨ ਰਸਨਾ ਚੋ ਕਰ ਦਿਤੇ ਉਹ ਉਸ ਤਰ੍ਹਾਂ ਪੂਰਾ ਹੋਇਆ ਜਿਸਨੂੰ ਇਕ ਪੁਤਰ ਕਹਿ ਦਿੱਤਾ ਇਕ ਪੁਤਰ ਹੋਇਆ, ਪੰਜ ਪੁਤਰ ਕਹਿ ਦਿਤੇ ਤਾਂ ਪੰਜ ਹੋ ਗਏ, ਸੱਤ ਕਹਿ ਦਿਤੇ ਸੱਤ ਹੋ ਗਏ। ਮਾਲਵੇ ਦੇ ਪਿੰਡ ਹਿੰਮਤ ਪੁਰਾ ਵਿਚ ਉਹਨਾ ਜਨਮ ਲਿਆ, ਮਾਤਾ ਪ੍ਰਧਾਨ ਕੌਰ ਪਿਤਾ ਊਧਮ ਸਿੰਘ ਦੇ ਘਰ ਸੰਮਤ 1950 ਬਿਕ੍ਰਮੀ ਨੂੰ ਜਨਮ ਲਿਆ ਜ਼ਿਲਾ ਫਿਰੋਜਪੁਰ ਪੰਜਾਬ ਅੰਦਰ ਅਜ ਕਲ ਜ਼ਿਲਾ ਫਰੀਦਕੋਟ ਹੈ। ਸੰਤ ਕਰਮ ਸਿੰਘ ਜੀ ਦੇ ਇਤਿਹਾਸ ਦੀ ਸਮਗਰੀ ਕੋਈ ਅਜ ਤੋਂ 32 ਸਾਲ ਪਹਿਲਾਂ ਇਕੱਤਰ ਕਰਕੇ ਵਾਰਤਕ ਛਪਣ ਵਾਸਤੇ ਮਹਾਰਾਜ ਬੀਰ ਸਿੰਘ ਨਾਲ ਵਿਚਾਰ ਕੀਤਾ ਉਹਨਾਂ ਮੈਨੂੰ ਪੰਥ ਰਤਨ ਮਾਸਟਰ ਨਿਹਾਲ ਸਿੰਘ ਕੋਲ ਭੇਜ ਦਿਤਾ ਮਾਸਟਰ ਨਿਹਾਲ ਸਿੰਘ ਜੀ ਨੇ ਉਹ ਇਕੱਤਰ ਕੀਤੀ ਸਮਗਰੀ ਮੈਥੋਂ ਲੈਕੇ ਤੇ ਕੁਝ ਹੋਰ

ਮਹਾਂਪੁਰਸ਼ਾਂ ਦੇ ਜੀਵਨ ਵਿਚੋਂ ਟੂਕਾਂ ਦੇਕੇ ਇਕ ਰਤਨਮਾਲਾ ਪੁਸਤਕ ਛਪਵਾ ਦਿਤਾ ਅਤੇ ਵੇਰਵਾ ਦੇ ਦਿਤਾ ਕਿ ਸੰਤ ਕਰਮ ਸਿੰਘ ਬਾਰੇ ਲਿਖਣ ਵਾਲੀ ਸਮਗਰੀ ਜੰਗੀਰ ਸਿੰਘ ਪਾਸੋਂ ਪ੍ਰਾਪਤ ਹੋਈ ਹੈ। ਉਸ ਰਤਨ ਮਾਲਾ ਪੁਸਤਕ ਛਪੀ ਨੂੰ ਕਈ ਸਾਲ ਹੋ ਚੁਕੇ ਹਨ। ਉਸਤੋਂ ਬਾਦ ਵਿਚ ਸੰਤ ਕਰਮ ਸਿੰਘ ਜੀ ਦੇ ਨਿਕਟ ਵਰਤੀਆਂ ਤੋਂ ਹੋਰ ਕਾਫ਼ੀ ਪਰਸੰਗਾਂ ਦੀ ਜਾਣਕਾਰੀ ਪ੍ਰਾਪਤ ਹੋਈ ਜੋ ਪਾਠਕਾਂ ਦੀ ਸੇਵਾ ਵਿਚ ਭੇਟ ਕਰ ਰਹੇ ਹਾਂ। ਇਹ ਜੋ ਪੁਸਤਕ 'ਸਾਧ ਕੀ ਮਹਿਮਾ ਬੇਦ ਨਾ ਜਾਨਹਿ' ਕਵਿਤਾ ਵਿਚ ਭੇਟ ਕਰ ਰਹੇ ਹਾਂ ਇਸਨੂੰ ਸੰਤ ਕਰਮ ਸਿੰਘ ਜੀ ਦਾ ਪੂਰਾ ਜੀਵਨ ਨਹੀਂ ਕਹਿਆ ਜਾ ਸਕਦਾ ਇਹ ਤਾਂ ਗੁਰਬਾਣੀ ਦੀ ਲਿਖਤ ਦੇ ਉਸ ਮਹਾਂਵਾਕ ਦੇ ਅਨੁਸਾਰ ਹੈ : "ਸਾਤ ਸਮੁੰਦਉ ਮਸ ਕਰਉ ਕਲਮ ਕਰਉ ਬਨ-ਰਾਇ, ਬਸੁਧਾ ਕਾਗਦ ਜਉ ਕਰਉ ਹਰ ਜਸ ਲਿਖਤ ਨ ਜ਼ਾਇ।"

ਸੰਤ ਕਰਮ ਸਿੰਘ ਜੀ ਦਾ ਸਾਰਾ ਜੀਵਨ ਲਿਖਣਾ ਤਾਂ ਅਤਿ ਕਠਿਨ ਹੈ ਕਿਉਂਕਿ ਉਹ ਮਹਾਪੁਰਸ਼, ਮਹਾਂ ਤਪਸਵੀ ਰਾਜ ਰਿਸ਼ੀ ਸਨ। ਰਾਜੇ ਜੋਗੀਆਂ ਦਾ ਕੋਈ ਪਾਰਾਵਾਰ ਨਹੀਂ ਪਾ ਸਕਦਾ। ਮੈਂ ਨਾਂਚੀਜ ਕੀ ਲਿਖ ਸ਼ਕਦਾ ਸੀ। ਪਾਠਕ ਸੱਜਣ ਇਸ ਲਿਖੇ ਅਧੂਰੀ ਲਿਖਤ ਨੂੰ ਪ੍ਰਵਾਨ ਕਰਨਗੇ। ਪਰ ਪਾਠਕਾਂ ਤੋਂ ਮੈਂ ਇਹ ਜਰੂਰ ਆਸ ਰਖਦਾ ਹਾਂ ਕਿ ਆਉਣ ਵਾਲੀ ਪੀੜੀ ਨੂੰ ਇਹ ਪ੍ਰਸਤਕ ਪੜਾਕੇ ਜਾਣੂ ਕਰਵਾਉਣਗੇ ਕਿ ਦੇਹਧਾਰੀ ਸਤਿਗੁਰੂ ਤੋਂ ਭਜਨ ਪੁਛਕੇ ਦੇਹਧਾਰੀ ਸਤਿਗੁਰੂ ਦੇ ਬਚਨਾਂ ਤੇ ਚਲਕੇ ਭਜਨ ਬਾਣੀ ਕਰਨ ਵਾਲੇ ਕਿਵੇਂ ਰਿਧੀਆਂ ਸਿਧੀਆਂ ਦੇ ਮਾਲਕ ਬਣਕੇ ਲੋਕਾਂ ਨੂੰ ਭੀ ਤਾਰ ਦਿੰਦੇ ਹਨ। ਇਸ ਲਈ ਸਭ ਨੂੰ ਦੇਹਧਾਰੀ ਸਤਿਗੁਰੂ ਜੀ ਦੀ ਸ਼ਰਨ ਲੈ ਕੇ ਜਨਮ ਸਫਲ ਕਰਨਾ ਚਾਹੀਦਾ ਹੈ। ਤੇ ਫੇਰ ਲੋਕ ਸੁਖੀ ਪਰਲੋਕ ਸੁਹੇਲੇ। ਇਸ ਪੁਸਤਕ ਨੂੰ ਪੜਕੇ ਜਥੇਦਾਰਾਂ ਪਰਚਾਰਕਾਂ ਅਤੇ ਲਿਖਾਰੀਆਂ ਨੂੰ ਬਹੁਤ ਹੀ ਲਾਭ ਹੋਵੇਗਾ, ਅਤੇ ਨਵੀਂ ਸਮਗਰੀ ਮਿਲੇਗੀ।

ਸੰਤ ਜੰਗੀਰ ਸਿੰਘ ਜੀ,

ਸ੍ਰੀ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਪੰਡਤ ਗੋਪਾਲ ਸਿੰਘ ਜੀ ਨੇ ਪ੍ਰਸੰਗ ਪੜ੍ਹ ਲਏ ਹਨ, ਮੈਂ ਵੀ ਸਾਰਾ ਕੁਝ ਪੜ੍ਹਿਆ ਹੈ । ਸਮੁੱਚੇ ਤੌਰ ਤੇ ਪੁਸਤਕ ਸੰਤ ਕਰਮ ਸਿੰਘ ਜੀ ਦੇ ਸੱਚੇ ਸੁੱਚੇ ਜੀਵਨ ਨੂੰ ਉਜਾਗਰ ਕਰਦੀ ਹੈ ਅਤੇ ਸਤਿਗੁਰੂ ਪ੍ਰਤੀ ਸ਼ਰਧਾ ਪੈਦਾ ਕਰਦੀ ਹੈ।

ਤਾਰਾ ਸਿੰਘ ਅਨਜਾਣ'

21-6-94

ਸੰਤ ਜੰਗੀਰ ਸਿੰਘ ਜੀ,

ਤੁਸਾਂ ਬਹੁਤ ਵਧੀਆ ਲਿਖਿਆ ਹੈ। ਮੇਰੇ ਪਿਤਾ ਸ੍ਰ: ਗੁਰਚਰਨ ਸਿੰਘ ਖਰਲ (ਸਵਰਗੀ) ਸੰਤ ਕਰਮ ਸਿੰਘ ਜੀ ਦੇ ਸੇਵਕ ਸਨ। ਸੇਦੋਂ ਪਿੰਡ ਉਨ੍ਹਾਂ ਦਾ ਬਚਪਨ ਗੁਜਰਿਆ। ਸ੍ਰ: ਬਦਨ ਸਿੰਘ ਮੇਰੇ ਤਾਇਆ ਜੀ ਹਨ ਮੈਨੂੰ ਬੜੀ ਖੁਸ਼ੀ ਹੋਈ ਖਰੜਾ ਵੇਖ ਕੇ । ਮੇਰੇ ਪਿਤਾ ਜੀ ਨੂੰ ਸੰਤਾਂ ਵਰ ਦਿਤਾ ਸੀ 'ਜਾ ਸ਼ਾਹ ਬਣੇਗਾ' ਪਰ ਉਮਰ ਥੋੜੀ ਦਸੀ : ਪਿੰਡ 'ਚ ਸੰਤਾਂ ਦੀ ਸੇਵਾ ਕਰਦਿਆਂ ਮੇਰੇ ਪਿਤਾ ਜੀ ਪੜ੍ਹੇ ਲਿਖੇ ਤੇ ਇੰਜਨੀਅਰਿੰਗ ਕੀਤੀ । ਮੇਰਾ ਵੀ ਜੀਅ ਕਰਦਾ ਸੀ ਸੰਤ ਕਰਮ ਸਿੰਘ ਬਾਰੇ ਲਿਖਾਂ।

ਸੁਰਿੰਦਰ ਕੌਰ 'ਖਰਲ' ਨਾਮਧਾਰੀ ਇੰਜਨੀਅਰਿੰਗ ਵਰਕਸ ਰੋਪੜ



ਲੇਖਕ–

**ਸੰਤ ਜੰਗੀਰ ਸਿੰਘ** (ਪਿੰਡ ਰਾਈਆਂ)



ਸੰਤ ਜੋਗ ਸਿੰਘ ਜੀ ਮਹੰਤ ਹਿੰਮਤਪੁਰਾ

# ਪ੍ਰਸੰਸਾ

ਇਹ ਜੋ ਪੁਸਤਕ "ਸਾਧ ਕੀ ਮਹਿਮਾਂ ਵੇਦ ਨਾ ਜਾਨੇ" ਲਿਖੀ ਹੈ ਇਸ ਦੇ ਵਿਚ ਜੋ ਪਰਸੰਗ ਲਿਖੇ ਹਨ ਓਹ ਸੰਤ ਕਰਮ ਸਿੰਘ ਜੀ ਪਿੰਡ ਹਿੰਮਤ ਪੁਰਾ ਵਾਲਿਆਂ ਦੇ ਲਿਖੇ ਹਨ। ਓਹ ਸੰਤ ਕਰਮ ਸਿੰਘ ਜੀ ਬੜੇ ਉਚ ਕੋਟੀ ਦੇ ਮਹਾਂ ਪੁਰਸ਼ ਹੋਏ ਹਨ। ਉਹਨਾਂ ਦੇ ਜੋਹੜੇ ਪ੍ਰਸੰਗ ਜੰਗੀਰ ਸਿੰਘ ਪਿੰਡ ਰਾਈਆ ਨੇ ਲਿਖੇ ਹਨ ਪਰਸੰਸਾ ਯੋਗ ਹਨ। ਕਿਉਂਕਿ ਸੰਤ ਕਰਮ ਸਿੰਘ ਜੀ ਨੇ ਜੋ ਗੁਰੂ ਹਰੀ ਸਿੰਘ ਜੀ ਤੋਂ ਭਜਨ ਪੁਛ ਕੇ ਕਮਾਈ ਕੀਤੀ ਹੈ। ਸਤਿਗੁਰੂ ਪਰਤਾਪ ਸਿੰਘ ਜੀ ਤੋਂ ਵਰ ਪਰਾਪਤ ਹੋਇਆ ਕਿ ਜਿਸਨੇ ਪੁਤਰ ਲੈਣਾ ਹੋਵੇ ਓਹ ਸੰਤ ਕਰਮ ਸਿੰਘ ਤੋਂ ਲੈ ਸਕਦਾ ਹੈ ਫੇਰ ਲੋਕੀ ਲਗੇ ਸੰਤਾਂ ਕੋਲੋਂ ਪੁਤਰਾਂ ਦੀਆਂ ਅਰਜਾਂ ਕਰਨ ਤੇਪੁਤਰਾਂ ਦੀਆਂ ਦਾਤਾਂ ਪਾਕੇ ਲਗੇ ਸੰਤਾਂ ਦਾ ਜਸ ਗਾਉਨ ਲਿਖਾਰੀ ਨੇ ਜੋ ਇਹ ਸਾਬਤ ਕਰ ਦਿਤਾ ਕਿ 'ਜਿਸ ਪਰਾਣੀ ਨੇ ਦੇਹਧਾਰੀ ਸਤਿਗੁਰੂ ਦੀ ਸ਼ਰਨ ਵਿਚ ਆਕੇ ਭਜਨ ਪੁਛਕੇ ਬੰਦਗੀ ਕਰਕੇ ਉਚੀ ਆਤਮਾ ਵਾਲਾ ਬਨ ਜਾਂਦਾ ਹੈ। ਇਹ ਸਭ ਸਤਿਗੁਰੂ ਦੇ ਪਰਤਾਪ ਨਾਲ ਹੁੰਦਾ ਹੈ ਸੋ ਏਹ ਬੀ ਜੰਗੀਰ ਸਿੰਘ ਨੇ ਸਾਬਤ ਕਰ ਦਿਤਾ ਕਿ ਗੁਰਬਾਣੀ ਵਿਚ ਸਤਿਜੁਗ ਤੋਂ ਲੈਕੇ ਹੀ ਮਰਿਯਾਦਾਂ ਜੁੜੀਆਂ ਰਹੀਆਂ। ਆਦਿ ਸਚ ਜੁਗਾਦਿ ਸਚ ਹੈ ਭੀ ਸਚ ਨਾਂਨਕ ਹੋਸੀ ਭੀ ਸਚ॥ ਦੇ ਮਹਾਵਾਕ ਅਨੁਸਾਰ ਜੋ ਏਸ ਪੁਸਤਕ ਦੇ ਆਦਿ ਵਿਚ ਪਰਸੰਗ ਹੈ। ਮੂਰਤ ਗੁਰ ਨਾਨਕ ਦੀ ਮੁੜਕੇ ਆਵੇ ਵਾਰੋਵਾਰੀ। — ਨੂੰ ਪੜ੍ਹਕੇ ਖੁਸ਼ੀ ਆਉਂਦੀ ਹੈ ਅਤੇ ਅੰਦਰੋਂ ਆਵਾਜ ਉਠਦੀ ਹੈ ਕਿ ਏਹ ਲੇਖ ਬਹੁਤ ਹੀ ਸ਼ਲਾਘਾ ਯੋਗ ਹੈ।

ਸੰਤ ਜੈ ਸਿੰਘ ਸੇਦੋਂਬਾਲੇ ਹਾਲ ਸ੍ਰੀ ਜੀਵਨ ਨਗਰ, ਜ਼ਿਲਾ ਸਿਰਸਾ।

ਮਿਤੀ 28-6-1994

ਇਹ ਹੈ ਸੂਰਜ ਪਿਆਰਾ ਦਾ,
ਇਹ ਹੈ ਸੂਰਜ ਪਿਆਰਾ ਦਾਂ ।
ਖਿਮਾ ਸੀਲਤਾ ਸੱਚ ਸੁੱਚ ਸੰਜਮ,
ਘੇਰਾ ਇਹ ਦੇ ਦੀਦਾਰਾਂ ਦਾ ।
ਦੁੱਖ ਭੁਲਦੇ ਸੁੱਖ ਸਹਿਜ ਉਪਜਦੇ,
ਰਸ ਮਿਲਦਾ ਝੁਣਕਾਰਾਂ ਦਾ ।
ਤਪਤ ਬੁਝੇ ਤਨ ਮਨ ਤੇ ਧਨ ਦੀ,
ਪਾ ਝੁਲਕਾ ਇਕਵਾਰਾਂ ਦਾ ।
ਸੂਖਮ ਮੂਰਤ ਸਦਾ ਸੁਗੰਧਤ,
ਮਹਿਰਮ ਦਿਲ ਦੀਆਂ ਤਾਰਾਂ ਦਾ ।
ਮਾਨੁਖਤਾ ਦੇ ਬੂਟੇ ਉੱਤੇ,
ਮਹਿਕਿਆ ਪੁਸ਼ਪ ਬਹਾਰਾਂ ਦਾ ।

(ਕਵੀ ਜੀ)

# ਮੰਗਲਾ ਚਰਨ

ਮੰਗਲ ਮੈਂ ਲਿਖਣ ਲੱਗਾ, ਸੰਤਾਂ ਭਾਗਤਾਂ ਸਤਿਗੁਰ ਬਾਰੇ।
ਕਵਿਤਾ ਮੈਂ ਫੇਰ ਲਿਖੂ, ਪਹਿਲਾਂ ਗੁਰੂ ਧਿਆਵਾਂ ਸਾਰੇ।
ਦੇਣ ਕਣਾਉਂਦੇ ਦੈਂਤਾਂ ਨੂੰ, ਜਾਵਾਂ ਗੁਰੂਆਂ ਤੋਂ ਬਲਿਹਾਰੀ।
ਮੂਰਤ ਗੁਰ ਨਾਨਕ ਦੀ, ਮੁੜਕੇ ਆਵੇ ਵਾਰੋ ਵਾਰੀ।

ਇਹ ਕੰਮ ਗੁਰਿਆਈ ਦਾ, ਆਉਂਦਾ ਸਤਿਜੁੱਗ ਤੋਂ ਹੀ ਚੱ-ਲਿਆ।
ਧਾਰਕੇ ਰੂਪ ਬਾਵਨੇ ਦਾ, ਰਾਜੇ ਬੱਲ ਤਾਂਈ ਸੀ ਛਲਿਆ।
ਧਰਤੀ ਜਦ ਮਿਣਨ ਲੱਗਾ, ਦੋਨੋਂ ਕਰਮਾਂ ਕੀਤੀ ਸਾਰੀ।
ਮੂਰਤ ਗੁਰ ਨਾਨਕ ਦੀ, ਮੁੜ ਕੇ ਆਵੇ ਵਾਰੋ ਭਾਰੀ।

ਤਰੇਤਾ ਜਾਂ ਜੁੱਗ ਆਇਆ, ਓਦੋਂ ਰਾਮ ਚੰਦਰ ਬਣ ਆਏ।
ਨਾਲ ਸੀ ਸੀਤਾ ਜੀ ਲਛਮਣ ਜੀ ਸਿਰ ਤੇ ਸੋਹਣਾ ਮੁਕਟ ਸਹਾਏ।
ਮਾਰ ਦਿਤਾ ਰਾਵਣ ਨੂੰ, ਸਾਰੇ ਦੈਂਤਾਂ ਦੀ ਕੁੱਲ ਮਾਰੀ।
ਮੂਰਤ ਗੁਰ ਨਾਨਕ ਦੀ, ਮੁੜਕੇ ਆਵੇ ਵਾਰੋ ਵਾਰੀ।

ਦੁਆਪਰ ਜਾਂ ਜੁੱਗ ਆਇਆ, ਬੰਸੀ ਵਾਲਾਂ ਕਾਹਨ ਕਹਾਇਆ।
ਰਥਵਾਹੀ ਬਣ ਅਰਜਨ ਦਾ, ਦੁਸ਼ਟਾਂ ਤਾਂਈਂ ਮਾਰ ਮੁਕਾਇਆ।
ਖੜਗ ਸੈਨ ਸੂਰਮੇ ਦਾ, ਮੈਦਾਨੇ ਜੰਗ ਹੋਇਆ ਸੀ ਭਾਰੀ।
ਮੂਰਤ ਗੁਰ ਨਾਨਕ ਦੀ, ਮੁੜਕੇ ਆਵੇ ਵਾਰੋ ਵਾਰੀ।

ਕਲਿਜੁੱਗ ਦੇ ਵਿਚ ਆਕੇ, ਸਤਿਗੁਰ ਨਾਨਕ ਪੀੜ੍ਹੀ ਤੋਰੀ।
ਜਿਓਂ ਜੋਤੋਂ ਜੋਤ ਜਗੇ, ਮਗਰੋਂ ਗਏ ਫੜਾਈ ਡੋਰੀ।
ਸਾਰਾ ਕਲਿਜੁੱਗ ਰਹਿਣਾ ਹੈ, ਪੜ੍ਹਕੇ ਸਾਖੀ ਦੇਖੋ ਸਾਰੀ।
ਮੂਰਤ ਗੁਰ ਨਾਨਕ ਦੀ, ਮੁੜਕੇ ਆਵੇ ਵਾਰੋ ਵਾਰੀ।

ਪਹਿਲਾਂ ਗੁਰ ਨਾਨਕ ਜੀ, ਪਿਛੋਂ ਅੰਗਦ, ਅਮਰ ਕਹਾਇਆ।
ਰਾਮਦਾਸ ਗੁਰੂ ਚੌਥਾ, ਪੰਜਵਾਂ ਅਰਜਨ ਦੇਵ ਸਦਾਇਆ।
ਮੀਰੀ ਪੀਰੀ ਦੋ ਤੇਗਾਂ, ਛਠਮਾਂ ਪੀਰ ਬੈਠਾ ਗੁਰ ਭਾਰੀ।
ਮੂਰਤ ਗੁਰ ਨਾਨਕ ਦੀ, ਮੁੜ ਕੇ ਆਵੇ ਵਾਰੋ ਵਾਰੀ।

ਧਿਆਵਾਂ ਹਰਿ ਰਾਇ ਜੀ, ਅੱਠਵੇਂ ਦੁਖ ਨਿਵਾਰੀ ਜਾਂਦੇ।
ਸਤਿਗੁਰ ਤੇਗ ਬਹਾਦਰ ਜੀ, ਸਾਰੇ ਹਿੰਦ ਦਾ ਧਰਮ ਬਚਾਂਦੇ।
ਸੀਸ ਦਿੱਲੀ ਜਾ ਦਿੱਤਾ, ਰਾਖੀ ਧਰਮ ਦੀ ਕੀਤੀ ਭਾਰੀ।
ਮੂਰਤ ਗੁਰ ਨਾਨਕ ਦੀ, ਮੁੜਕੇ ਆਵੇ ਵਾਰੋ ਵਾਰੀ।

ਦਸਵੇਂ ਗੁਰੂ ਗੋਬਿੰਦ ਸਿੰਘ ਜੀ, ਜੀਹਨੇ ਖੰਡਾ ਸੀ ਖੜਕਾਇਆ।
ਪੰਜਾਂ ਦੀ ਪਰਖ ਕਰੀ, ਪੰਜੇ ਪਿਆਰੇ ਆਖ ਸੁਣਾਇਆ।
ਭਾਰਤ ਨੂੰ ਸਾਂਭ ਲਿਆ, ਉਨ੍ਹਾਂ ਬੰਸ ਵਾਰਤੀ ਸਾਰੀ।
ਮੂਰਤ ਗੁਰ ਨਾਨਕ ਦੀ, ਮੁੜਕੇ ਆਵੇ ਵਾਰੋ ਵਾਰੀ।

ਸਤਿਗੁਰ ਬਾਲਕ ਸਿੰਘ ਜੀ ਨੇ, ਰਸਤਾ ਧਰਮ ਦਾ ਠੀਕ ਚਲਾਇਆ।
ਡੋਲਣ ਨਾ ਦੇਸ਼ ਦਿੱਤਾ, ਸਭ ਦਾ ਬੇੜਾ ਬੰਨੇ ਲਾਇਆ।

ਸ਼ਾਂਤੀ ਦੇ ਪੁੰਜ ਰਹੇ, ਧਰਮ ਦੀ ਰਾਖੀ ਕੀਤੀ ਭਾਰੀ।
ਮੂਰਤ ਗੁਰ ਨਾਨਕ ਦੀ, ਮੁੜ ਕੇ ਆਵੇ ਵਾਰੋ ਵਾਰੀ।

ਸਤਿਗੁਰ ਰਾਮ ਸਿੰਘ ਜੀ ਨੇ, ਨਰ ਨਾਰੀ ਨੂੰ ਨਾਮ ਜਪਾਇਆ।
ਬਾਈਕਾਟ ਗੋਰਿਆਂ ਦਾ ਕਰਕੇ, ਭਾਰਤ ਦੇਸ਼ ਆਜ਼ਾਦ ਕਰਾਇਆ।
ਅਜ਼ਾਦੀ ਲਿਆਂਦੀ ਸਤਿਗੁਰ ਨੇ,ਸਿਰ ਤੇ ਦੁੱਖੜੇ ਸਹਿਕੇ ਭਾਰੀ।
ਮੂਰਤ ਗੁਰ ਨਾਨਕ ਦੀ, ਮੁੜਕੇ ਆਵੇ ਵਾਰੋ ਵਾਰੀ।

ਸਤਿਗੁਰੂ ਹਰੀ ਸਿੰਘ ਜੀ ਨੇ, ਸਿੱਖੀ ਟੁੱਟੀ ਲਈ ਮਿਲਾਇ।
ਗੁਰੂ ਪ੍ਰਤਾਪ ਸਿੰਘ ਜੀ ਨੇ, ਦਿੱਤੀ ਸਿੱਖੀ ਆਣ ਚਮਕਾਇ।
ਭਜਨ ਕਰਾਉਂਦੇ ਸੰਗਤਾਂ ਤੋਂ, ਗਿਣਤੀ ਪਾਠਾਂ ਵਾਲੀ ਵਾਰੀ।
ਮੂਰਤ ਗੁਰ ਨਾਨਕ ਦੀ, ਮੁੜਕੇ ਆਵੇ, ਵਾਰੋ ਵਾਰੀ।

ਗੁਰੂ ਜਗਜੀਤ ਸਿੰਘ ਜੀ ਦਾ, ਮੈਥੋਂ ਜੱਸ ਲਿਖਿਆ ਨਹੀਂ ਜਾਂਦਾ।
ਸਾਰੇ ਦੇਸ਼ੀਂ ਜਾ ਜਾ ਕੇ, ਸਭ ਨੂੰ ਰੱਬ ਦਾ ਨਾਮ ਜਪਾਂਦਾ।
ਸਭਨਾਂ ਨੂੰ ਸੁੱਖ ਦੇਵੇ, ਉਹਦੀ ਸਿਫਤ ਕਰਾਂ ਕੀ ਸਾਰੀ।
ਮੂਰਤ ਗੁਰ ਨਾਨਕ ਦੀ, ਮੁੜਕੇ ਆਵੇ ਵਾਰੋ ਵਾਰੀ।

ਸਤਿਗੁਰ ਜੀ ਬਲ ਬਖਸ਼ੋ, ਲਿਖ ਗੁਰ ਸਤਿਗੁਰ ਦੀ ਸਾਖੀ।
ਗਲਤੀ ਜੋ ਹੋ ਜਾਵੇ, ਉਹਦੀ ਮੈਂ ਮੰਗਦਾ ਹਾਂ ਮਾਫੀ।
'ਰਾਈਏ' ਨੂੰ ਬਖਸ਼ ਲਵੋ, ਮੇਰੀ ਜਿੰਦੜੀ ਆਉਗਣ ਹਾਰੀ।
ਮੂਰਤ ਗੁਰ ਨਾਨਕ ਦੀ, ਮੁੜਕੇ ਆਵੇ ਵਾਰੋ ਵਾਰੀ।

......0......

ਸੰਤ ਕਰਮ ਸਿੰਘ ਜੀ ਦੇ ਜਨਮ ਦਾ ਵਰਨਣ—

ਜਨਨੀ ਜਣੇ ਤ਼ਾਂ ਭਗਤ ਜਨ ਕੈ ਦਾਤਾ ਕੈ ਸੂਰ ।
ਨਹੀਂ ਤਾਂ ਜਨਨੀ ਬਾਂਝ ਰਹੇ ਕਾਹੇ ਗਵਾਵੇ ਨੂਰ ।

ਮਾਤਾ ਪਰਧਾਨੋ ਦੇ, ਹੋਵੇ ਦਰਦ ਤੇ ਮਨ ਘਬਰਾਇਆ ।
ਊਧਮ ਸਿੰਘ ਓਦੋਂ ਹੀ ਜਾ ਕੇ, ਦਾਈ ਨੂੰ ਲੈ ਆਇਆ ।
ਥੋੜਾ ਜਾਂ ਚਿਰ ਹੋਇਆ, ਤਾਂ ਬਾਲਕ ਨੇ ਚੀਕਾਂ ਲਾਈਆਂ ।
ਊਧਮ ਦੇ ਪੁੱਤ ਜਨਮਿਆਂ, ਸਾਂਰੇ ਲੋਕੀਂ ਦੇਣ ਵਧਾਈਆਂ ।

ਇੰਦਰ ਦੇਵ ਨੇ ਸੁਣਿਆ ਜਾਂ,ਉਹਨੇ ਬੱਦਲਾਂ ਨੂੰ ਫੁਰਮਾਇਆ ।
ਹਿੰਮਤਪੁਰੇ ਜਾ ਵਰਸੋ, ਓਥੇ ਰੱਬੀ ਰੂਪ ਸਿਧਾਇਆ ।
ਇੰਦਰ ਦਾ ਮੰਨ ਕਹਿਣਾ, ਚੜ੍ਹਕੇ ਘਟਾ ਕਾਲੀਆਂ ਆਈਆਂ ।
ਊਧਮ ਦੇ ਪੁੱਤ ਜਨਮਿਆਂ, ਸਾਂਰੇ ਲੋਕੀਂ ਦੇਣ ਵਧਾਈਆਂ ।

ਊਧਮ ਦੇ ਪੁੱਤ ਜਨਮਿਆਂ, ਸਾਰੇ ਲੋਕੀਂ ਖੁਸ਼ੀ ਮਨਾਉਂਦੇ ।
ਊਧਮ ਦੇ ਪੁੱਤ ਜਨਮਿਆਂ, ਚੱਲਕੇ ਅਰਸੋਂ ਦੇਵਤੇ ਆਉਂਦੇ ।
ਊਧਮ ਦੇ ਪੁੱਤ ਜਨਮਿਆਂ, ਪਰੀਆਂ ਰਾਗ ਸੁਣਾਵਣ ਆਈਆਂ ।
ਊਧਮ ਦੇ ਪੁੱਤ ਜਨਮਿਆਂ, ਸਾਰੇ ਲੋਕੀਂ ਦੇਣ ਵਧਾਈਆਂ ।

ਊਧਮ ਦ ਪੁੱਤ ਜਨਮਿਆਂ, ਭਾਈਚਾਰਾ ਸਾਰਾ ਆਉਂਦੇ।
ਊਧਮ ਦੇ ਪੁੱਤ ਜਨਮਿਆਂ, ਨਾਂਈ, ਡੂਮ ਲੋਹੜੀਆਂ ਗਾਉਂਦੇ।
ਊਧਮ ਸਿੰਘ ਖੁਸ਼ ਹੋ ਕੇ, ਸਭ ਨੂੰ ਵੰਡਦਾ ਹੈ ਮਠਿਆਈਆਂ।
ਊਧਮ ਦੇ ਪੁੱਤ ਜਨਮਿਆਂ, ਸਾਰੇ ਲੋਕੀਂ ਦੇਣ ਵਧਾਈਆਂ।

ਲਾਗੀ ਪਰਧਾਨੋ ਦੇ, ਪੇਕੀਂ ਜਾ ਕੇ ਖੁਸ਼ੀ ਸੁਣਾਉਂਦੇ।
ਉਸ ਵੇਲੇ ਹੀ ਆਏ, ਨਾਲੇ ਘਿਓ ਦਾ ਦੋਹਣਾ ਲਿਆਉਂਦੇ।
'ਰਾਈਆ' ਘਿਓ ਕੱਲਾ ਨੀ, ਪਾ ਕੇ ਲਿਆਏ ਵਿਚ ਦੁਆਈਆਂ।
ਊਧਮ ਦੇ ਪੁੱਤ ਜਨਮਿਆਂ, ਸਾਰੇ ਲੋਕੀਂ ਦੇਣ ਵਧਾਈਆਂ।

— 5 —

ਸੰਤ ਕਰਮ ਸਿੰਘ ਜੀ ਨੂੰ ਸੁੱਤੇ ਪਇਆਂ ਨੂੰ ਗੁਰੂ ਹਰੀ ਸਿੰਘ ਜੀ ਦੇ ਦਰਸ਼ਨ ਹੋਏ ਅਤੇ ਦ੍ਰਿਸ਼ਟਾਂਤ ਹੋਇਆ ਕਿ ਤੂੰ ਹੁਣ ਭੈਣੀ ਸਾਹਿਬ ਆ ਕੇ ਸਿੱਖ ਸੱਜ ਜਾ। ਪਿੰਡ ਹਿੰਮਤਪੁਰਾ ਦੇ ਨਰੈਣ ਸਿੰਘ ਨਾਲ ਜਾ ਕੇ ਸਿੱਖ ਸੱਜਣ ਦਾ ਪਰਸੰਗ —

ਕਰਮ ਸਿੰਘ ਪਏ ਬਿਰਾਜੇ ਨੇ, ਸੁਪਨਾ ਉਨ੍ਹਾਂ ਨੂੰ ਹੈ ਆਇਆ।
ਭੈਣੀ ਸਾਹਿਬ ਆ ਜਾਵੋ, ਤੇਰਾ ਵੇਲਾ ਹੈ ਹੁਣ ਆਇਆ।
ਆ ਕੇ ਤੂੰ ਸਿੱਖ ਬਣਜਾ, ਫਿਰ ਤੂੰ ਸੰਤ ਬਣੇਗਾ ਭਾਰੀ।
ਸੁਣਕੇ ਮਨ ਖੁਸ਼ ਹੋਇਆ, ਨਾਲੇ ਚੜ੍ਹ ਗਈ ਨਾਮ ਖੁਮਾਰੀ।

ਇਹ ਸੁਣਕੇ ਸੁਪਨੇ ਨੂੰ, ਸੀ ਫਿਰ ਭਰਮਾਂ ਦੇ ਵਿਚ ਪੈ ਗਏ ।
ਇਹ ਕੋਈ ਆਇਆ ਸੁਪਨਾ ਸੀ ਜਾਂਫਿਰ ਸੱਚੀਓ ਈ ਗੱਲ ਕਹਿਗਏ
ਜਦੋਂ ਫੇਰ ਦਰਸ ਦੇਖੇ, ਓਵੇਂ ਹੀ ਮੁੱਖ 'ਚੋਂ ਬਾਤ ਉਚਾਰੀ ।
ਸੁਣਕੇ ਮਨ ਖੁਸ਼ ਹੋਇਆ, ਨਾਲੇ ਚੜ੍ਹ ਗਈ ਨਾਮ ਖੁਮਾਰੀ ।

ਉਠ ਕੇ ਫਿਰ ਬੈਠ ਗਏ ਨੇ, ਕਰਦੇ ਮਨ ਦੇ ਨਾਲ ਵਿਚਾਰਾਂ ।
ਭੈਣੀ ਸਾਹਿਬ ਕਿੱਧਰ ਹੈ, ਰਸਤਾ ਕਿੱਧਰ ਵੱਲ ਸਿਧਾਰਾਂ ।
ਸਿਆਣੂੰ ਫਿਰ ਹੋ ਜਾਂਵਾ, ਜੇ ਕੋਈ ਲੈ ਜਾਵੇ ਇਕ ਵਾਰੀ ।
ਸੁਣਕੇ ਮਨ ਖੁਸ਼ ਹੋਇਆ, ਨਾਲੇ ਚੜ੍ਹ ਗਈ ਨਾਮ ਖੁਮਾਰੀ ।

ਏਨੇ ਨੂੰ ਦਿਨ ਚੜ੍ਹਿਆ, ਫੇਰ ਨਰਾਇਣ ਸਿੰਘ ਜੀ ਆਏ ।
ਵਾਜਾਂ ਮਾਰੀ ਜਾਂਦੇ ਨੇ, ਨਾਲੇ ਤਖਤੇ ਖੂਬ ਹਿਲਾਏ ।
ਤੂੰ ਉੱਠ ਖੜ ਕਰਮ ਸਿੰਆਂ,ਕਰਲੈ ਭੈਣੀ ਸਾਹਿਬ ਦੀ ਤਿਆਰੀ ।
ਸੁਣਕੇ ਮਨ ਖੁਸ਼ ਹੋਇਆ, ਨਾਲੇ ਚੜ੍ਹ ਗਈ ਨਾਮ ਖੁਮਾਰੀ ।

ਉੱਠ ਕੇ ਕਰਮ ਸਿੰਘ ਜੀ ਨੇ, ਤਖਤੇ ਦੋਵੇਂ ਈ ਫਿਰ ਖੋਹਲੇ ।
ਰਾਤੀ ਵੀ ਆਏ ਸੋ, ਨਾਲੇ ਮੁੱਖ ਤੋਂ ਕਰਮ ਸਿੰਘ ਬੋਲੇ ।
ਤੇਰੇ ਵਰਗਾ ਈ ਲਗਦਾ ਸੀ, ਵਰਦੀ ਉਹਦੇ ਸੀ ਨਾਮਧਾਰੀ ।
ਸੁਣਕੇ ਮਨ ਖੁਸ਼ ਹੋਇਆ, ਨਾਲੇ ਚੜ੍ਹ ਗਈ ਨਾਮ ਖੁਮਾਰੀ ।

ਭੈਣੀ ਸਾਹਿਬ ਨੂੰ ਚੱਲੇ ਹਾਂ, ਫਿਰ ਘਰਦਿਆਂ ਨੂੰ ਵੀ ਕਹਿ ਗਏ ।
ਦੋਨੋਂ ਈ ਤੁਰ ਪਏ ਨੇ, ਰਸਤੇ ਭੈਣੀ ਸਾਹਿਬ ਦੇ ਪੈ ਗਏ ।

ਭੈਣੀ ਸਾਹਿਬ ਪਹੁੰਚ ਗਏ, ਜਿੱਥੇ ਪਹੁੰਚਣ ਦੀ ਮਨ ਧਾਰੀ।
ਸੁਣਕੇ ਮਨ ਖੁਸ਼ ਹੋਇਆ, ਨਾਲੇ ਚੜ੍ਹ ਗਈ ਨਾਮ ਖੁਮਾਰੀ।

ਬੰਦਨਾਂ ਕਰ ਸਤਿਗੁਰ ਨੂੰ, ਫੇਰ ਨਰੈਣ ਸਿੰਘ ਜੀ ਆਂਦੇ।
ਮੇਰੇ ਨਾਲ ਕਰਮ ਸਿੰਘ ਜੀ, ਜਿਹੜੇ ਹਿੰਮਤਪੁਰੇ ਤੋਂ ਲਿਆਂਦੇ।
ਭਜਨ ਦੁਵਾਓ ਇਹਨਾਂ ਨੂੰ. ਇਹ ਹੈ ਅਰਜ਼ੀ ਖਾਸ ਹਮਾਰੀ।
ਸੁਣ ਕੇ ਮਨ ਖੁਸ਼ ਹੋਇਆ, ਨਾਲੇ ਚੜ੍ਹ ਗਈ ਨਾਮ ਖੁਮਾਰੀ।

ਇਹ ਸੁਣ ਕੇ ਸਤਿਗੁਰ ਜੀ, ਸਤਿਗੁਰੂ ਹਰੀ ਸਿੰਘ ਜੀ ਬੋਲੇ।
ਮੇਰੇ ਤੋਂ ਵਿਛੜੇ ਨੂੰ, ਲਿਆਂਦੇ ਮੇਰੇ ਹੀ ਹੁਣ ਕੋਲੇ।
ਥਾਪੀਆਂ ਤਿੰਨ ਦਿੱਤੀਆਂ; ਇਹ ਹੁਣ ਸੰਤ ਬਣੂਗਾ ਭਾਰੀ।
ਸੁਣਕੇ ਮਨ ਖੁਸ਼ ਹੋਇਆ, ਨਾਲੇ ਚੜ੍ਹ ਗਈ ਨਾਮ ਖੁਮਾਰੀ।

ਭਜਨ ਵੀ ਲੈ ਲਿਆ ਏ, ਨਾਲੇ ਮਾਲਾ ਵੀ ਲੈ ਲੈਂਦੇ।
ਛਕ ਕੇ ਪਰਸ਼ਾਦੇ ਨੂੰ, ਮੁੜਕੇ ਰਸਤੇ ਆਪਣੇ ਪੈਂਦੇ।
ਅੰਮ੍ਰਿਤ ਵੀ ਛਕ ਲਿਆ ਏ, ਵਰਦੀ ਸੱਜ ਗਈ ਹੈ ਨਾਮਧਾਰੀ।
ਸੁਣਕੇ ਮਨ ਖੁਸ਼ ਹੋਇਆ, ਨਾਲੇ ਚੜ੍ਹ ਗਈ ਨਾਮ ਖੁਮਾਰੀ।

ਭਜਨ ਵਿਚ ਲੀਨ ਹੋਏ ਨੇ, ਨਾ ਕੋਈ ਬਚਨ ਫਾਲਤੂ ਕਰਦੇ।
ਖੇਤਾਂ ਵਿਚ ਰਹਿਣ ਲੱਗੇ, ਕੁਛ ਖੇਤੀ ਵੀ ਸਨ ਕਰਦੇ।
ਰਾਈਆਂ ਜਦੋਂ ਤੁਰਦੇ ਸੀ, ਕਰਦੇ ਘੋੜੇ ਦੀ ਅਸਵਾਰੀ।
ਸੁਣਕੇ ਮਨ ਖੁਸ਼ ਹੋਇਆ; ਨਾਲੇ ਚੜ੍ਹ ਗਈ ਨਾਮ ਖੁਮਾਰੀ।

( ਪ੍ਰਸੰਗ 6 )

ਸੰਤ ਕਰਮ ਸਿੰਘ ਜੀ ਨੇ ਪਹਿਲਾਂ ਪਿੰਡ ਹਿੰਮਤਪੁਰਾ ਦੇ ਸੰਤ ਰੁਲਦੂ ਰਾਮ ਤੋਂ ਪੰਜ ਗ੍ਰੰਥੀ ਪੜ੍ਹੀ ਫੇਰ ਪਿੰਡ ਬੋਹੜ ਵਾਲੇ ਚੱਕ ਜ਼ਿਲਾ ਬਠਿੰਡਾ ਜਾ ਕੇ ਸੰਤ ਅੰਚਲ ਦਾਸ ਤੋਂ ਵਿਦਿਆ ਪੜ੍ਹਨੀ--

ਬੋਹੜ ਵਾਲੇ ਚੱਕ ਪਿੰਡ, ਸਾਧੂ ਅੰਚਲ ਦਾਸ।
ਵਿਦਿਆ ਪੜ੍ਹਨੇ ਆਂਵਦੇ, ਬਾਲਕ ਉਹਨਾਂ ਪਾਸ।

ਵਿਦਿਆ ਪੜ੍ਹਨ ਬੱਚੇ ਆਂਵਦੇ ਨੇ ਸੰਤਾਂ ਕੋਲੇ,
ਮਨੋ ਤਨੋ ਲਾ ਕੇ ਸੰਤ ਵਿਦਿਆ ਪੜ੍ਹਾਂਵਦੇ।
ਅੰਚਲ ਦਾ ਜਸ ਸਾਰੇ ਫੈਲ ਗਿਆ ਪੜ੍ਹਾਉਣ ਵਿਚ,
ਕਰਮ ਸਿੰਘ ਸੁਣ ਜੱਸ ਚੱਕਾਂ ਨੂੰ ਸਿਖਾਂਵਦੇ।

ਹਫਤੇ ਮਹੀਨੇ ਸਾਲ ਬੀਤ ਗਏ ਪੜ੍ਹਦਿਆਂ ਨੂੰ,
ਪੜ੍ਹ ਗਏ ਨੇ ਪੂਰੇ ਹੁਣ ਛੁੱਟੀ ਲੈਣਾ ਚਾਂਹਵਦੇ।
ਹੱਥ ਜੋੜ ਅਰਜ਼ ਗੁਜ਼ਾਰਦੇ ਨੇ ਸੰਤਾਂ ਅੱਗੇ,
ਗਾਈਏ ਨੂੰ ਜੇ ਛੁੱਟੀ ਦੇਵੋਂ ਤਾਂ ਹੀ ਪਿੰਡ ਜਾਵਦੇ।

ਉਧਰ ਪੜ੍ਹਨ ਵਾਲੇ ਪਿੰਡ 'ਚੋਂ ਲਿਆਉਣ ਗਜਾ,
ਦੁੱਧ ਰੋਟੀ ਦਾਲ ਲਿਆ ਕੇ ਲੰਗਰ ਛਕਾਂਵਦੇ।

ਇਕ ਦਿਨ ਜਿੱਦ ਪੈ ਗਏ ਗੁੰਨ੍ਹ ਨਾਂ ਪੜ੍ਹਨ ਵਾਲੇ,
ਕਰਮੇ ਤੋਂ ਗਜਾ ਤੁਸੀਂ ਕਦੇ ਨੀਂ ਮੰਗਾਵਦੇ।
ਗੁਰੂ ਫਿਰ ਆਖਦੇ ਕਰਮ ਸਿੰਘਾ ਗਜਾ ਲਿਆਵੇਂ,
ਮੰਨ ਕੇ ਹੁਕਮ ਗਜਾ ਕਰਮ ਸਿੰਘ ਲਿਆਵਦੇ।

ਕਰਮ ਸਿੰਘ ਗਜਾ ਲਈ ਫਿਰਦੇ ਨਹੀਂ ਘਰੋ ਘਰੀ,
ਲੰਗਰ ਦਾ ਸਮਾਨ ਸਾਰਾ ਇੱਕੋ ਘਰੋ ਲਿਆਂਵਦੇ।
ਗੱਲ ਸੁਣ ਰਾਦੀਏ ਕੋਲੋਂ ਗੁਰੂ ਬੜੇ ਖੁਸ਼ ਹੋਏ,
ਡੇਰੇ ਦੀ ਮਹੰਤੀ ਦੇਣੀ ਕਰਮ ਸਿਉਂ ਨੂੰ ਚਾਹਵਦੇ।

ਦੋ ਸੋ ਕਿੱਲੇ ਜਿਮੀਂ ਨਾਲੇ ਡੇਰੇ ਦਾ ਸਮਾਨ ਸਾਰਾ;
ਕਰਮ ਸਿੰਘਾ ਇਹਦਾ ਤੈਨੂੰ ਮਾਲਕ ਬਨਾਵਣਾ।
ਸੁਣਕੇ ਵਚਨ ਕਰਮ ਸਿੰਘ ਬੋਲੇ ਗੁਰੂ ਤਾਂਈ,
ਦੋ ਸੌ ਕਿੱਲੇ ਵਿਚ ਮੈਨੂੰ ਚਾਹੁੰਦੇ ਹੋ ਫਸਾਵਣਾ।

ਦੋ ਸੋ ਕਿੱਲਾ ਜਿਆਦਾ ਹੈ ਕਿ ਚਾਰ ਕੂੰਟ ਜਿਆਦਾ ਹੁੰਦੇ।
ਮੈਂ ਤਾਂ ਜਥੇ ਨਾਲ ਗੇੜਾ ਚਾਰੇ ਕੂੰਟੀ ਲਾਵਣਾ।
'ਰਾਦੀਆ' ਹੱਥ ਜੋੜ ਹੁਣ ਅਰਜ ਗੁਜਾਰਦਾ ਹੈ,
ਛੇਤੀ ਦੇਵੋ ਛੁੱਟੀ ਸਿੱਧਾ ਘਰਾਂ ਨੂੰ ਸਿਧਾਂਵਣਾ।

……0……

( ਪ੍ਰਸੰਗ 7 )

ਸੰਤ ਕਰਮ ਸਿੰਘ ਜੀ ਜਦੋਂ ਪੜ੍ਹ ਕੇ ਪਿੰਡ ਆ ਕੇ ਰਹਿਣ ਲੱਗੇ ਫੇਰ ਸੰਤਾਂ ਦੀ ਸ਼ਾਦੀ ਹੋਣ ਦਾ ਪ੍ਰਸੰਗ --

ਭੈਣੀ ਹੈ ਦਰੇੜਾ ਪਿੰਡੋਂ ਬੰਦਾ ਆਇਅ ਸੀ,
ਸਾਕ ਦੇ ਗਰਨ ਨੂੰ ।
ਪਿਤਾ ਜਾ ਕੇ ਕਰਮੇ ਨੂੰ ਸੱਦ ਲਿਆਇਆ ਸੀ,
ਹਾਜਰੀ ਭਰਨ ਨੂੰ ।
ਭੈਣੀ ਵਾਲਾ ਬੰਦਾ ਵੇਖ ਖੁਸ਼ ਹੋ ਗਿਆ,
ਦੇਖ ਕੇ ਸਰੀਰ ਨੂੰ ।
ਮੰਜੇ ਉੱਤੋਂ ਉੱਠ ਕੇ ਤੇ ਖੜਾ ਹੋ ਗਿਆ,
ਦੇਖੋ ਤਸਵੀਰ ਨੂੰ ।

ਖੁਸ਼ ਹੋ ਕੇ ਕਹਿੰਦਾ ਮੇਰਾ ਪੱਕਾ ਸਾਂਕ ਜੀ,
ਸ਼ਾਦੀ ਹੁਣੇ ਕਰ ਲਓ ।
ਕਿਹੜੇ ਦਿਨ ਆਊ ਜੰਝ ਕਰੋ ਵਾਕ ਜੀ,
ਦਿਨ ਪੱਕਾ ਕਰ ਲਓ ।
ਜੰਝ ਜਾਵਣ ਦਾ ਦਿਨ ਪੱਕਾ ਹੋ ਗਿਆ,
ਮਹੀਨੇ ਦੇ ਅਖੀਰ ਨੂੰ ।
ਮੰਜੇ ਉਤੋਂ ਉੱਠ ਕੇ ਤੇ ਖੜਾ ਹੋ ਗਿਆ,
ਵੇਖੇ ਤਸਵੀਰ ਨੂੰ ।

ਜਾਨੀਆਂ ਨੇ ਖਿੱਚੀ ਆਪਣੀ ਤਿਆਰੀ ਐ,
ਜੰਨ ਨਾਲ ਜਾਨ ਨੂੰ ।
ਜਾਵਣੇ ਨੂੰ ਤਿਆਰ ਕੀਤੀ ਅਜਵਾਰੀ ਐ,
ਪੰਧ ਦੇ ਮੁਕਾਣ ਨੂੰ ।
ਭੈਣੀ ਪਿੰਡ ਪਹੁੰਚ ਕੇ ਦੂਜਾ ਹੋ ਗਿਆ,
ਖਿੱਚਤਾ ਲਕੀਰ ਨੂੰ ।
ਮੰਜੇ ਉੱਤੋਂ ਉੱਠ ਕੇ ਤੇ ਖੜਾ ਹੋ ਗਿਆ,
ਵੇਖੇ ਤਸਵੀਰ ਨੂੰ ।

ਜਾਨੀਆਂ ਨੇ ਖਾਧੀ ਖੂਬ ਮਠਿਆਈ ਐ,
ਤੇ ਅਨੰਦ ਹੋ ਗਿਐ ।
ਹੋ ਕੇ ਤੇ ਅਨੰਦ ਬਹੂ ਵਿਆਹੀ ਆਈ ਐ,
ਲਾਗੀ ਤੇਲ ਚੋ ਗਿਐ ।
ਪੁੱਤ ਨੂੰ ਵਿਆਹ ਕੇ ਪਿਤਾ ਖੁਸ਼ ਹੋ ਗਿਐ,
ਭੈਣ ਆਖੇ ਵੀਰ ਨੂੰ ।
ਮੰਜੇ ਉੱਤੋਂ ਉੱਠ ਕੇ ਤੇ ਖੜਾ ਹੋ ਗਿਐ,
ਵੇਖੇ ਤਸਵੀਰ ਨੂੰ ।

ਪੁੱਤ ਨੂੰ ਵਿਆਹ ਕੇ ਮਾਤਾ ਫਿਰੇ ਭੱਜੀ ਐ,
ਫਿਰੇ ਵਿਚ ਵਿਹੜੇ ਦੇ ।
ਖੁਸ਼ੀ ਵਿਚ ਮਾਤਾ ਦੀ ਨਾ ਲੱਗੇ ਅੱਡੀ ਐ,
ਬਾਕੀ ਸਾਕ ਜਿਹੜੇ ਨੇ ।

ਸਾਕਾਂ ਸਾਰਿਆਂ ਨੂੰ ਭਾਜੀ ਜੋਖ ਦਿੱਤੀ ਐ,
ਨਾਲੇ ਜੋਖੀ ਵੀਰ ਨੂੰ।
ਮੰਜੇ ਉੱਤੋਂ ਉੱਠ ਕੇ ਤੇ ਖੜਾ ਹੋ ਗਿਐ,
ਵੇਖੇ ਤਸਵੀਰ ਨੂੰ।

ਵਿਦਾ ਹੋ ਕੇ ਤੁਰ ਗਏ ਨੇ ਅੰਗ ਸਾਕ ਜੀ,
ਤੁਰੇ ਕੁੜੀ ਵਾਲੇ ਐ।
ਕਰਕੇ ਅਰਜ ਕਰਦੇ ਨੇ ਵਾਕ ਜੀ,
ਮੁੰਡਾ ਘੱਲੇ ਨਾਲੇ ਐ।

ਕਰਮ ਸਿੰਘ ਜੀ ਨੂੰ ਭੈਣੀ ਨਾਲ ਲੈ ਗਏ ਐ,
ਘਤਿਐ ਵਹੀਰ ਨੂੰ।
ਮੰਜੇ ਉੱਤੋਂ ਉੱਠ ਕੇ ਤੇ ਖੜਾ ਹੋ ਗਿਐ
ਵੇਖੋ ਤਸਵੀਰ ਨੂੰ।

ਕਰਮ ਸਿੰਘ ਜੀ ਦੇ ਨਾਲ ਜਿਹੜੀ ਬੀਤੀ ਐ,
ਉੱਥੇ ਆਈਆਂ ਕੁੜੀਆਂ।
ਚੱਜ ਦੀ ਨਾਂ ਉਨ੍ਹਾਂ ਕੋਈ ਗੱਲ ਕੀਤੀ ਐ,
ਗੱਲਾਂ ਉੜ ਥੜੀਆਂ।
ਕਰਮ ਸਿੰਘ ਜੀ ਦੇ ਮਨ ਗੁੱਸਾ ਹੋ ਗਿਐ,
ਗਰਮੀ ਸਰੀਰ ਨੂੰ।
ਮੰਜੇ ਉੱਤੋਂ ਉੱਠ ਕੇ ਤੇ ਖੜਾ ਹੋ ਗਿਐ,
ਵੇਖੋ ਤਸਵੀਰ ਨੂੰ।

ਕਰਮ ਸਿੰਘ ਓਸੇ ਵੇਲੇ ਤੁਰ ਪੈਂਦੇ ਐ,
ਆਪਣੇ ਗਰਾਮ ਨੂੰ।
ਸਿੰਘਣੀ ਵੀ ਨਾਲ, ਦੋਨੋਂ ਚੱਲ ਪੈਂਦੇ ਐ,
ਪਹੁੰਚ ਗਏ ਨੇ ਸ਼ਾਮ ਨੂੰ।
ਸਿਆਲ ਪਿੰਡ ਵਿਚੋਂ ਜਾਣੀ ਲੈ ਕੇ ਆਂਵਦੈ,
ਰਾਂਝਾ ਜੱਟੀ ਹੀਰ ਨੂੰ।
ਮੰਜੇ ਉਤੋਂ ਉੱਠ ਕੇ ਤੇ ਖੜਾ ਹੋ ਗਿਐ,
ਵੇਖੇ ਤਸਵੀਰ ਨੂੰ।

ਸੰਤਾਂ ਦੇ ਘਰੇ ਹੁਣ ਆ ਗਈ ਸੁਆਣੀ ਐ,
ਲੰਗਰ ਬਣਾਉਂਦੀ ਐ।
ਨਾਵਣ ਨੂੰ ਦੇਵੇ ਨਾਲੇ ਜਲ ਪਾਣੀ ਐ,
ਲੰਗਰ ਛਕਾਉਂਦੀ ਐ।
ਕਰਮ ਸਿੰਘ ਵਿਚੇ ਵਿਚ ਵੱਟ ਖਾਕੇ ਐ,
ਧਰਦੇ ਨੀ ਧੀਰ ਨੂੰ।
ਮੰਜੇ ਉੱਤੋਂ ਉੱਠ ਕੇ ਤੇ ਖੜਾ ਹੋ ਗਿਐ,
ਵੇਖੇ ਤਸਵੀਰ ਨੂੰ।

ਕਰਮ ਸਿੰਘ ਸੋਚੇ ਕਹਿੰਦਾ ਕਾਹਦੀ ਸ਼ਾਦੀ ਐ,
ਚਮੜੇ ਦੀ ਜੋਹਲ ਹੈ।
ਚਿੱਤ ਵਿਚ ਚਾਹੇ ਆਪਣੀ ਆਜਾਦੀ ਐ,
ਸਾਡਾ ਕਿੱਥੇ ਮੇਲ ਹੈ।

ਜਪੰ. ਨਾਲ ਜਾ ਕੇ ਮੈਂ ਸੀ ਦੌਰਾ ਕਰਨਾ,
ਘੱਤ ਕੇ ਵਹੀਰ ਨੂੰ।
ਮੰਜੇ ਉੱਤੋਂ ਉੱਠ ਕੇ ਤੇ ਖੜਾ ਹੋ ਗਿਐ,
ਵੇਖੇ ਤਸਵੀਰ ਨੂੰ।

ਓਧਰ ਸੁਆਣੀ ਹੋ ਗਈ ਐ ਬਿਮਾਰ ਜੀ,
ਤੇ ਹਕੀਮ ਲਿਔਂਦੇ ਐ।
ਗੋਲੀਆਂ ਤੇ ਕੈਪਸੂਲ ਬੇ-ਸੁਮਾਰ ਜੀ,
ਟੀਕੇ ਵੀ ਲਵੌਂਦੇ ਐ।
ਮੱਥੇ ਦੇ ਲਿਖੇ ਨੂੰ ਕੌਣ ਮੋੜ ਸਕਦਾ,
ਐ ਲਿਖੀ ਤਕਦੀਰ ਨੂੰ।
ਮੰਜੇ ਉੱਤੋਂ ਉੱਠ ਕੇ ਤੇ ਖੜਾ ਹੋ ਗਿਐ,
ਵੇਖੇ ਤਸਵੀਰ ਨੂੰ।

'ਰਾਈਆ' ਕਹਿੰਦਾ ਭਾਵੀ ਬੜੀ ਬਲਵਾਨ ਹੈ,
ਓਨੂੰ ਮੋੜੇ ਕੌਣ ਜੀ।
ਆਖਰ ਨੂੰ ਓਹਦੇ ਨਿਕਲੇ ਪ੍ਰਾਣ ਹੈ,
ਹੋ ਗਏ ਮੰਦੇ ਸੌਣ ਜੀ।
ਕਰਮ ਸਿੰਘ ਜੀ ਦੀ ਸੁਆਣੀ ਚਾਲੇ ਪਾ ਗਈਐ,
ਛੱਡ ਗਈ ਸਰੀਰ ਨੂੰ।
ਮੰਜੇ ਉੱਤੋਂ ਉੱਠ ਕੇ ਤੇ ਖੜਾ ਹੋ ਗਿਐ,
ਵੇਖੇ ਤਸਵੀਰ ਨੂੰ।

## ( ਪ੍ਰਸੰਗ 8 )

ਸੰਤ ਕਰਮ ਸਿੰਘ ਜੀ ਦੀ ਸੁਆਣੀ ਜਦੋਂ ਚੜ੍ਹਾਈ ਕਰ ਗਏ ਤਾਂ ਸੰਤਾਂ ਨੇ ਖੇਤਾਂ ਵਿਚ ਜਾ ਡੇਰੇ ਲਾਉਣ ਦਾ ਪ੍ਰਸੰਗ--

ਸੰਤਾਂ ਮਨ ਬਣਾ ਲਿਆ ਖੇਤਾਂ ਦੇ ਵਿਚ ਰਹਿਣ ਦਾ,
ਸੇਵਕ ਰਹਿਣ ਲੱਗੇ ਫਿਰ ਓਥੇ ਹੀ ਸਭ ਆ ਕੇ।
ਸੰਤਾਂ ਮੱਝਾਂ ਰੱਖੀਆਂ ਸੰਗਤਾਂ ਦੇ ਦੁੱਧ ਪੀਵਣ ਨੂੰ,
ਗੁਰਮੁਖ ਖੂਬ ਖਿਆਉਂਦਾ ਮੱਝਾਂ ਰੋਜ਼ ਰਜਾ ਕੇ।
ਗੁਰਮੁਖ ਮੱਝਾਂ ਜਿਹੜੇ ਖੇਤਾਂ ਦੇ ਵਿਚ ਚਾਰਦਾ,
ਖੇਤਾਂ ਵਾਲੇ ਓਹਨੂੰ ਕਹਿਣ ਰੋਜ ਘਬਰਾਕੇ।
ਏਕੋ ਮੱਝਾਂ ਚਾਰੇਂ ਫਜਲਾਂ ਰੋਜ ਉਜਾੜਦਾ,
ਐਵੇਂ ਹਟਦਾ ਨਹੀਂ ਤੂੰ ਮਾਰ ਹਟੇਗਾ ਖਾ ਕੇ।
ਰੋਜ ਚਾਰੇ ਮੱਝਾਂ ਲੋਕੀਂ ਰਹਿੰਦੇ ਤਾੜਦੇ,
ਇਕ ਦਿਨ ਸੰਤਾਂ ਨੂੰ ਫਿਰ ਗੁਰਮੁਖ ਦਸਦਾ ਆ ਕੇ।
ਗੁਰਮੁਖ ਕਹਿੰਦਾ ਮੈਨੂੰ ਖੇਤਾਂ ਵਾਲੇ ਤਾੜਦੇ,
ਮੈਨੂੰ ਇਓਂ ਕਹਿੰਦੇ ਹੈ ਮਾਰ ਹਟੇਂਗਾ ਖਾ ਕੇ।
ਸੁਣ ਕੇ ਗੱਲ ਗੁਰਮੁਖ ਦੀ ਇਓਂ ਰਸਨਾਂ ਚੋਂ ਬੋਲਦੇ,
ਹੁਣ ਤੂੰ ਛੱਡਦੇ ਮੱਝਾਂ ਵਿਚ ਫਸਲਾਂ ਦੇ ਜਾ ਕੇ।
ਸੁਣ ਕੇ ਗਲ ਸੰਤਾਂ ਦੀ ਗੁਰਮੁਖ ਮੱਝਾਂ ਲੈ ਜਾਂਦਾ,
ਮੱਝਾਂ ਛੱਡਦਾ ਗੁਰਮੁਖ ਵਿਚ ਫਸਲਾਂ ਦੇ ਜਾ ਕੇ।

ਖੇਤਾਂ ਵਾਲੇ ਵੇਖਣ ਮੱਝਾਂ ਫਸਲਾ ਚਟਾਈਆਂ,
ਹਿੰਮਤ ਪੈਂਦੀ ਨਾ ਕੋਈ ਮੱਝਾਂ ਮੋੜੇ ਆ ਕੇ।
ਜਿਹੜੇ ਲੋਕ ਰੋਜ ਛੀਂਕਿਆ ਛੀ ਬਿਆਂ ਕਹਿੰਦੇ ਸੀ,
ਵੇਖਨ ਫੌਜਾ ਫਿਰਦੀਆਂ ਘੋੜੇ ਖੂਬ ਭਜਾ ਕੇ।
ਫੌਜਾ ਬੇ-ਸੁਮਾਰ ਤੇ ਘੋੜੇ ਦੌੜ ਸ਼ਹੀਦਾਂ ਦੀ,
ਮਾਫੀ ਮੰਗਦੇ ਸਾਰੇ ਸੰਤਾਂ ਕੋਲੋਂ ਆ ਕੇ।
ਓਹਨਾਂ ਲੋਕਾਂ ਦੇ ਸਨ ਸਭ ਦੇ ਮੂੰਹ ਕੁਮਲਾਏ ਵੇ,
ਸਾਰੇ ਪੈਰੀਂ ਪੈ ਗਏ ਸੰਤਾਂ ਕੋਲੇ ਆ ਕੇ।
'ਰਾਈਆ' ਆਖੇ ਸਭ ਨੇ ਮਾਫੀ ਮੰਗ ਲਈ ਸੰਤਾਂ ਤੋਂ,
ਮਾਫੀ ਮੰਗ ਲਈ ਸ਼ਭ ਨੇ ਗੱਲ ਵਿਚ ਪੱਲਾ ਪਾ ਕੇ।
ਸੰਗਤੇ ਕਹੁ ਸਤਿਗੁਰੂ।
ਫੇਰ ਕਹੁ ਸਤਿਗੁਰੂ।



(ਪ੍ਰਸੰਗ 9)

ਸੰਤ ਕਰਮ ਸਿੰਘ ਜੀ ਦੇ ਡੇਰੇ ਇਕ ਸੱਪ ਹਰ ਰੋਜ ਆਉਂਦਾ ਤੇ ਦੁੱਧ ਪੀ ਕੇ ਚਲਾ ਜਾਂਦਾ।

ਕਰਮ ਸਿੰਘ ਜੀ ਦਾ ਖੇਤ ਰਖਿਆ ਡੇਰਾ ਸੀ, ਓਥੇ ਮੱਝਾ ਰਖਦਾ।
ਗੁਰਮੁਖ ਮੱਝਾਂ ਸਾਭਦਾ ਬਥੇਰਾ ਸੀ, ਨਾ ਫਿਕਰ ਕੱਖ ਦਾ।

ਗੁਰਮੁਖ ਧਾਰਾਂ ਕਢ ਲਿਆਉਂਦਾ ਝੱਟ ਜੀ, ਦੇਰ ਨਾ ਲਗਾਂਵਦਾ।
ਕਰਮ ਸਿੰਘ ਜੀ ਦੇ ਡੇਰੇ ਆਉਂਦਾ ਸੱਪ ਜੀ, ਦੁੱਧ ਪੀ ਕੇ ਜਾਵਦਾ।

ਸੰਤਾਂ ਦੇ ਡੇਰੇ ਨੇੜੇ ਇੱਕ ਧੌਹਤਾ ਸੀ, ਜਿੱਥੇ ਸੱਪ ਰਹਿੰਦਾ ਸੀ।
ਸੰਤਾਂ ਦੇ ਡੇਰੇ ਵੱਲ ਪਾਉਂਦਾ ਮੋੜਾ ਸੀ, ਉਥੇ ਆ ਕੇ ਬਹਿੰਦਾ ਸੀ।
ਡੇਰੇ ਨਾਲੋਂ ਪਿਛੇ ਕੁੱਛ ਬਹਿੰਦਾ ਹਟ ਜੀ, ਸੰਤਾਂ ਨੂੰ ਭਾਂਵਦਾ।
ਕਰਮ ਸਿੰਘ ਜੀ ਦੇ ਡੇਰੇ ਆਉਂਦਾ ਸੱਪ ਜੀ, ਦੁੱਧ ਪੀ ਕੇ ਜਾਂਵਦਾ।

ਕਰਮ ਸਿੰਘ ਵੇਖ ਲੈਂਦੇ ਸੱਪ ਆਉਂਦੇ ਨੂੰ, ਆਪ ਕੋਲੇ ਆਵਦੇ।
ਗੁਰਮੁਖ ਬਾਟੇ ਵਿਚ ਦੁੱਧ ਪਾਉਂਦੇ ਨੂੰ, ਮੁਖੋਂ ਫੁਰਮਾਵਦੇ।
ਮੁੜ ਜੇ ਨਾ ਭੁੱਖਾ ਏਹਦੇ ਕੱਢੇ ਵੱਟ ਜੀ, ਵੇਲਾ ਹੋ ਗਿਆ ਸ਼ਾਮ ਦਾ।
ਕਰਮ ਸਿਘ ਜ਼ੀ ਦੇ ਡੇਰੇ ਆਉਂਦਾ ਸੱਪ ਸੀ, ਦੁੱਧ ਪੀ ਕੇ ਜਾਂਵਦਾ।

ਦੁੱਧ ਪੀ ਕੇ ਸੱਪ ਰੋਜ ਮੁੜ ਜਾਂਦਾ ਸੀ, ਆਪਣੇ ਮਕਾਨ ਨੂੰ।
ਅੱਠੀਂ ਪਹਿਰੀ ਆਉਂਦਾ,ਨਾ ਸਵੇਰੇ ਆਉਂਦਾ ਸੀ,ਆਂਵਦਾਸੀ ਸ਼ਾਮ ਨੂੰ
ਸ਼ਾਮ ਵੇਲੇ ਤੁਰਿਆ ਆਉਂਦਾ ਝੱਰ ਪੱਟਜੀ, ਦੇਰ ਨਾ ਲਗਾਂਵਦਾ।
ਕਰਮ ਸਿੰਘ ਜੀ ਦੇ ਡੇਰੇ ਆਉਂਦਾ ਸੱਪ ਸੀ,ਦੁੱਧ ਪੀ ਕੇ ਜਾਂਵਦਾਂ।

ਕਿਤੇ ਕਿਤੇ ਦੁੱਧ ਪੀ ਕੇ ਬੈਠ ਜਾਂਦਾ ਸੀ, ਬਹਿੰਦਾ ਹੋ ਕੇ ਕੱਠਾ ਜੀ।
ਸੱਪ ਨੇੜੇ ਫੇਰ ਨਹੀਂ ਕੋਈ ਜਾਂਦਾ ਸੀ, ਨਾ ਬਹਾਦੇ ਭੱਠਾ ਜੀ।
ਬੱਠਲ ਦੇ ਨਾਲ ਸੰਤ ਦਿੰਦੇ ਢਕ ਸੀ, ਨੰਗਾ ਨਾ ਸੀ ਭਾਂਵਦਾ।
ਕਰਮ ਸਿੰਘ ਜੀ ਦੇ ਡੇਰੇ ਆਉਂਦਾ ਸੱਪ ਸੀ, ਦੁੱਧ ਪੀ ਕੇ ਜਾਂਵਦਾ।

ਸੋਟਾ ਮਾਰ ਸੱਪ ਨੂੰ ਨਾ ਕੋਈ ਮਾਰਦੇ, ਸੰਤ ਜੀ ਵਿਚਾਰ ਦੇ :
ਸੱਪ ਵੀ ਨਾ ਕਿਸੇ ਤਾਂਈ ਡੰਗ ਮਾਰਦੇ, ਬੇੜਾ ਕਰ ਪਾਰ ਦੇ।
ਤਾਂ ਹੀ 'ਰਾਈਆ' ਕਵਿਤਾ ਨੂੰ ਕਰੇ ਠੱਪ ਜੀ, ਛੰਦ ਨਹੀਂ ਵਧਾਂਵਦਾ।
ਕਰਮ ਸਿੰਘ ਜੀ ਦੇ ਡੇਰੇ ਆਉਂਦਾ ਸੱਪ ਸੀ, ਦੁੱਧ ਪੀ ਕੇ ਜਾਂਵਦਾ।



## ( ਪ੍ਰਸੰਗ 10 )

ਪਿੰਡ ਹਿੰਮਤਪੁਰੇ ਵਿਚ ਇਕ ਡੋਗਰ ਹਾਂਮੀ ਵਗੈਰਾ ਬੜੇ ਹੰਕਾਰੇ ਸਨ ਇਕ ਦਿਨ ਬੜੀ ਬੇ ਰਹਿਮੀ ਨਾਲ ਢੱਠੇ ਨੂੰ ਕੁਟ ਦਿਆਂ ਤੇ ਸੰਤਾਂ ਦੇ ਛਡਾਉਣ ਦਾ ਪ੍ਰਸੰਗ —

ਸੂਰਾ ਸੋ ਪਹਿਚਾਨੀਐ ਜੋ ਲਰੇ ਦੀਨ ਕੇ ਹੇਤ।
ਪੁਰਜਾ ਪੁਰਜਾ ਕੱਟ ਮਰੇ ਕਬਹੂੰ ਨਾਂ ਛਾਡੈ ਖੇਤ।

ਪਿੰਡ ਵਿਚ ਡੋਗਰ ਰਹਿੰਦੇ ਸੀ, ਓਹ ਸਨ ਸਭ ਚੋਰਾਂ ਦੇ ਬੇਲੀ।
ਇਲਾਕੇ ਵਿਚ ਚੋਰੀ ਜੋ ਕਰਦਾ,ਓਹ ਸੀ ਸਭ ਉਹਨਾਂ ਦਾ ਮੇਲੀ।
ਜਿਥੇ ਕਿਤੇ ਚੋਰੀ ਹੁੰਦੀ ਸੀ, ਆਉਂਦੀ ਉਹਨਾਂ ਕੋਲੇ ਸਾਰੀ।
ਸੰਤਾਂ ਨੇ ਰੋਕ ਦਿੱਤਾ, ਜਾਵਾਂ ਸੰਤਾਂ ਤੋਂ ਬਲਿਹਾਰੀ।

ਹਾਂਮੀ ਨਾਂ ਸੀ ਡੋਗਰ ਦਾ, ਕਿਉਂਕਿ ਚੋਰਾਂ ਦਾ ਸੀ ਹਾਮੀ।
ਨੇੜੇ ਦੂਰ ਜਾਣਦੇ ਸੀ, ਓਹਦੀ ਹੋਈ ਸੀ ਬਦਨਾਮੀ।

ਨਾ ਸੀ ਡਰਦਾ ਲੋਕਾਂ ਤੋਂ, ਓਹ ਸੀ ਪਿੰਡ ਵਿਚ ਬੜਾ ਹੰਕਾਰੀ।
ਸੰਤਾਂ ਨੇ ਰੋਕ ਦਿੱਤਾ, ਜਾਵਾਂ ਸੰਤਾਂ ਤੋਂ ਬਲਿਹਾਰੀ।

ਡੋਗਰ ਘਰ ਤੋਂ ਜਾਂਦੇ ਨੇ, ਜਿੱਧੇ ਜਾਂਦੇ ਆਪਣੇ ਖੇਤੀ।
ਖੇਤ ਵਿਚ ਦੇਖ ਲਿਆਂ, ਢੱਠਾ ਚਰਦਾ ਛੇਤੀ ਛੇਤੀ।
ਗੁੱਸੇ ਵਿਚ ਆ ਗਏ ਨੇ, ਜਾ ਕੇ ਡਾਂਗ ਢੱਠੇ ਦੇ ਮਾਰੀ।
ਸੰਤਾਂ ਨੇ ਰੋਕ ਦਿੱਤਾ, ਜਾਵਾਂ ਸੰਤਾਂ ਤੋਂ ਬਲਿਹਾਰੀ।

ਇਕ ਦੋ ਚਾਰ ਮਾਰਕੇ ਤੇ, ਹੋਇਐ ਗੁੱਸਾ ਅਜੇ ਨੀ ਹੋਲਾ।
ਢੱਠਾ ਕੁੱਟੀ ਜਾਂਦੇ ਨੇ, ਨਾਲੇ ਪਾਈ ਜਾਂਵਦੇ ਰੌਲਾ।
ਢੱਠੇ ਨੂੰ ਕੁਟਦਿਆਂ ਦੀ, ਜਦੋਂ ਸੀ ਸੰਤਾਂ ਗੱਲ ਨਿਹਾਰੀ।
ਸੰਤਾਂ ਨੇ ਰੋਕ ਦਿੱਤਾ, ਜਾਵਾਂ ਸੰਤਾਂ ਤੋਂ ਬਲਿਹਾਰੀ।

ਢੱਠੇ ਨੂੰ ਮਾਰਿਆ ਏਨਾ ਏ, ਢੱਠਾ ਡਿੱਗ ਪੈਂਦਾ ਘਬਰਾ ਕੇ।
ਅਜੇ ਵੀ ਕੁੱਟੀ ਜਾਂਦੇ ਨੇ, ਵਾਰੀ ਵਾਰੀ ਪੈਂਦੇ ਧਾ ਕੇ।
ਢੱਠਾ ਕੁੱਟਦੇ ਵੇਖੇ ਜਾਂ, ਸੰਤਾਂ ਵਾਜ ਦੂਰ ਤੋਂ ਮਾਰੀ।
ਸੰਤਾਂ ਨੇ ਰੋਕ ਦਿੱਤਾ, ਜਾਵਾਂ ਸੰਤਾਂ ਤੋਂ ਬਲਿਹਾਰੀ।

ਸੰਤ ਜੀ ਚੱਲ ਕੇ ਆ ਗਏ ਨੇ, ਡੋਗਰ ਢੱਠਾ ਕੁਟਦਿਆਂ ਕੋਲੇ।
ਨਾ ਬਈ, ਢੱਠਾ ਮਾਰੋ ਨਾ. ਸੰਤ ਜੀ ਨਾਲ ਹਲੀਮੀ ਬੋਲੇ।
ਡੋਗਰ ਸਗੋਂ ਹਰਖ ਗਏ ਨੇ, ਓਹਨਾਂ ਪਾਰਾ ਚੜ੍ਹ ਗਿਆ ਭਾਰੀ।
ਸੰਤਾਂ ਨੇ ਰੋਕ ਦਿਤਾ, ਜਾਵਾਂ ਸੰਤਾਂ ਤੋਂ ਬਲਿਹਾਰੀ।

ਸੰਤਾਂ ਫਿਰ ਆਖਿਆਂ, ਜਾਂ ਆਖਿਆ ਨਾਲ ਬਹੁਤ ਨਰਮਾਈ।
ਇਹ ਹੈ ਜਾਇਆ ਗਊਆਂ ਦਾ, ਇਹਨੂੰ ਨਾਂ ਤੁਸੀਂ ਮਾਰੋ ਭਾਈ।
ਗੁੱਸਾ ਏਨਾਂ ਚੜ੍ਹਿਆ ਸੀ, ਉਨ੍ਹਾਂ ਦੀ ਮੱਤ ਗਈ ਸੀ ਮਾਰੀ।
ਸੰਤਾਂ ਨੇ ਰੋਕ ਦਿੱਤਾ, ਜਾਵਾਂ ਸੰਤਾਂ ਤੋਂ ਬਲਿਹਾਰੀ।

ਡੋਗਰ ਹਟੇ ਹਟਾਏ ਨਾ, ਸੰਤਾਂ ਨੂੰ ਵੀ ਵੀਰ ਰਸ ਆਇਆ।
ਸਫ਼ਾ ਗੰਜ ਖਿੱਚ ਲਿਆ ਏ, ਜਿਹੜਾ ਸੀ ਬਾਹੀਂ ਲ ਕਾਇਆ।
ਪੁੱਤਰੋ ਮੈਂ ਆਉਂਦਾ ਹਾਂ, ਕਰਲੋ ਅ ਪਣੀ ਤੁਸੀਂ ਤਿਆਰੀ।
ਸੰਤਾਂ ਨੇ ਰੋਕ ਦਿੱਤਾ, ਜਾਵਾਂ ਸੰਤਾਂ ਤੋਂ ਬਲਿਹਾਰੀ।

ਡੋਗਰ ਹੁਣ ਸਹਿਮ ਗਦੇ, ਏਨਾਂ ਭੈ ਉਹਨਾਂ ਨੂੰ ਆਇਆ।
ਇਕ ਦੂਜੇ ਤੋਂ ਮੂਹਰੇ ਸੀ,ਭਜਦਿਆਂ ਨੂੰ ਨੀ ਰਾਹ ਥਿਆਇਆ।
ਭਜਦੇ ਦੇਖੇ ਲੋਕਾਂ ਨੇ, ਤਾਂਹੀਓਂ 'ਰਾਈਏ' ਕਾਵਿ ਉਚਾਰੀ।
ਸੰਤਾਂ ਨੇ ਰੋਕ ਦਿੱਤਾ, ਜਾਵਾਂ ਸੰਤਾਂ ਤੋਂ ਬਲਿਹਾਰੀ।



## ( ਪ੍ਰਸੰਗ 11 )

ਸੰਤ ਕਰਮ ਸਿੰਘ ਜੀ ਦੇ ਦੌਰੇ ਦਾ ਵਰਨਣ --

ਜਦੋਂ ਤੁਰਦੇ ਦੌਰੇ ਨੂੰ, ਪਹਿਲਾਂ ਬਾਰਾਂ ਗੁਰੂ ਧਿਆਉਂਦੇ।
ਫਿਰ ਕਰ ਅਰਦਾਸੇ ਨੂੰ, ਬੋਲੇ ਸੋ ਨਿਹਾਲ ਗੁਜਾਉਂਦੇ।

ਪੂਛਦਾ ਰਸਤਾ ਜੋ ਆਵੇ, ਉਹਨੂੰ ਸਭ ਦੇ ਮੂਹਰੇ ਲਾਉਂਦੇ।
ਹੰਸਾਂ ਦੇ ਟੋਲੇ ਨੂੰ, ਲੋਕੀਂ ਦੇਖ ਦੇਖ ਸ਼ਰਮਾਉਂਦੇ।

ਵਿਚ ਮਾਲਾ ਹੱਥਾਂ ਦੇ, ਕਰਦੇ ਭਜਨ ਹਰੀ ਦਾ ਜਾਂਦੇ।
ਨਾਂ ਤਾਂ ਆਪ ਬੋਲਦੇ ਨੇ; ਨਾ ਫਿਰ ਹੋਰਾਂ ਤਾਂਈ ਬੁਲਾਂਦੇ।
ਧਾਰੀ ਮੋਨ ਜਾਂਵਦੇ ਨੇ, ਅੰਦਰੋ ਗੀਤ ਗੁਰੂ ਦੇ ਗਾਉਂਦੇ।
ਹੰਸਾਂਦੇ ਟੋਲੇ ਨੂੰ, ਲੋਕੀਂ ਦੇਖ ਦੇਖ ਸ਼ਰਮਾਉਂਦੇ।

ਜਦੋਂ ਅਗਲੇ ਪਿੰਡ ਜਾਂਦੇ, ਉਥੇ ਅੰਮ੍ਰਿਤ ਫੇਰ ਬਣਾਉਂਦੇ।
ਜਿਹੜਾ ਰਸਤਾ ਪੁਛਦਾ ਗਿਆ,ਉਹਨੂੰ ਅੰਮ੍ਰਿਤ ਫੇਰ ਛਕਾਉਂਦੇ।
ਤੂੰ ਖੁਲ੍ਹਾਂ ਹੋ ਗਿਆ ਏਂ, ਲੋਕੀਂ ਬੋਲਣ ਨਾਲੇ ਬੁਲਾਉਂਦੇ।
ਹੰਸਾਂ ਦੇ ਟੋਲੇ ਨੂੰ, ਲੋਕੀਂ ਦੇਖ ਦੇਖ ਸ਼ਰਮਾਉਂਦੇ।

ਉੱਠ ਕੇ ਵੇਲੇ ਅੰਮ੍ਰਿਤ ਦੇ, ਸਣਕੇਸ਼ੀ ਇਸ਼ਨਾਨ ਕਰਾਉਂਦੇ।
ਕੋਈ ਮਾਲਾ ਫੇਰ ਰਿਹਾ, ਕੋਈ ਗੁਰਬਾਣੀ ਸੀ ਗਾਉਂਦੇ।
ਵਾਰ ਹੈ ਪੜ੍ਹਦੇ ਚੰਡੀ ਦੀ, ਨਾਲੇ ਸਭ ਦਾ ਭਲਾ ਮਨਾਉਂਦੇ।
ਹੰਸਾਂ ਦੇ ਟੋਲੇ ਨੂੰ, ਲੋਕੀਂ ਦੇਖ ਦੇਖ ਸ਼ਰਮਾਉਂਦੇ।

ਬਦਾਮ ਲੈਚੀਆਂ ਪਾ ਪਾਂ ਕੇ, ਕਾਲੀ ਮਿਰਚਾ ਦੇਗੀ ਪਾਂਦੇ।
ਕੌਲਾ ਸਿੰਘ, ਖਮਾਣੋ ਜੀ, ਦੋਨੋਂ ਰਗੜੇ ਖੂਬ ਲਗਾਂਦੇ।
ਬਾਣੀ ਦਸਮ ਦੀ ਪੜ੍ਹ ਪੜ੍ਹ ਕੇ, ਦੇਗਾਂ ਤਾਂਈਂ ਛਾਣੇ ਲਾਉਂਦੇ।
ਹੰਸਾਂ ਦੇ ਟੋਲੇ ਨੂੰ, ਲੋਕੀਂ ਦੇਖ ਦੇਖ ਸ਼ਰਮਾਉਂਦੇ।

ਦੇਗਾਂ ਰੱਜ ਕੇ ਦਿੰਦੇ ਨਾ, ਅੰਵੇਂ ਥੋੜੀ ਥੋੜੀ ਛਕਾਂਦੇ।
ਜਿਹੜਾ ਦੇਗਾਂ ਛਕ ਲੈਂਦਾ, ਓਹਦੇ ਭਰਮ ਦੂਰ ਹੋ ਜਾਂਦੇ।
ਦੁਨੀਆਂ ਨੂੰ ਭੁੱਲ ਜਾਂਦਾ, ਜਿਹਨੂੰ ਬ੍ਰਹਮ ਦਾ ਸਬਕ ਸਿਖਾਉਂਦੇ।
ਹੰਸਾਂ ਦੇ ਟੋਲੇ ਨੂੰ, ਲੋਕੀਂ ਦੇਖ ਦੇਖ ਸ਼ਰਮਾਉਂਦੇ।

ਕਪੜੇ ਸੂਤੀ ਪਾਉਂਦੇ ਨਾ, ਰੇਸ਼ਮੀ ਚੈਨਾ ਸਿਲਕ ਹੰਡਾਦੇ।
ਕੁੜਤੇ ਕਲੀਆਂ ਵਾਲੇ ਨੇ, ਤੇੜ ਪਜਾਮੇ ਰੇਬ ਸਜਾਂਦੇ।
ਸਿਰ ਤੇ ਮਲਮਲ ਬੰਨਦੇ ਨਾ, ਜ਼ੁੱਚੀ ਟਸਰੀ ਸੀਸ ਸਜਾਉਂਦੇ।
ਹੰਸਾਂ ਦੇ ਟੋਲੇ ਨੂੰ, ਲੋਕੀਂ ਦੇਖ ਦੇਖ ਸ਼ਰਮਾਉਂਦੇ।

ਪੈਰੀ ਧਉੜੀ ਪਾਉਂਦੇ ਨਾ, ਖੱਲ ਦੀ ਜੁੱਤੀ ਖੂਬ ਸਮਾਂਦੇ।
ਜੁੱਤੀ ਵੀ ਸ਼ਾਦੀ ਪਾਉਂਦੇ ਨਾ, ਉੱਤੇ ਜਰੀਆ ਤਿੱਲੇ ਲਵਾਂਦੇ।
ਲੋਕੀ ਦੇਖ ਹੈਰਾਨ ਹੁੰਦੇ, ਔਹ ਕੋਈ ਰਾਜੇ ਹੋਣੇ ਆਉਂਦੇ।
ਹੰਸਾਂ ਦੇ ਟੋਲੇ ਨੂੰ, ਲੋਕੀਂ ਦੇਖ ਦੇਖ ਸ਼ਰਮਾਉਂਦੇ।

ਜਿਹੜੇ ਸਿੰਘ ਜਥੇ ਦੇ ਸੀ, ਮੈਂ ਹਾਂ ਨਾਮ ਉਹਨਾਂ ਦੇ ਦੱਸਦਾ।
ਸਾਰੇ ਨੀ ਗਿਣ ਸਕਦਾ, ਥੋੜੇ ਬਹੁਤੇ ਯਾਦ ਜੋ ਦੱਸਦਾ।
ਗਿਣਤੀ ਨਾ ਕਰ ਸਕਦਾ, ਜਿਹੜੇ ਗੁਣ ਸੰਤਾਂ ਦੇ ਗਾਉਂਦੇ।
ਹੰਸਾਂ ਦੇ ਟੋਲੇ ਨੂੰ, ਲੋਕੀਂ ਦੇਖ ਦੇਖ ਸ਼ਰਮਾਉਂਦੇ।

ਸੇਵਾ ਸਿੰਘ ਭਗਤੇ ਦਾ, ਸੇਵਾ ਸੀ ਸੰਤਾਂ ਦੀ ਕਰਦਾ।
ਰਾਗਾ ਸਿੰਘ ਵੀ ਭਗਤੇ ਦਾ, ਕੁੰਦਨ ਸਿੰਘ ਦਾ ਤੀਜਾ ਦਰਜਾ।

ਕੋਲੇ ਰਹਿੰਦੇ ਸੰਤਾਂ ਦੇ, ਨਾਲੇ ਗੀਤ ਖੁਸ਼ੀ ਦੇ ਗਾਉਂਦੇ।
ਹੰਸਾਂ ਦੇ ਟੋਲੇ ਨੂੰ, ਲੋਕੀਂ ਦੇਖ ਦੇਖ ਸ਼ਰਮਾਉਂਦੇ।

ਕਿਰਪਾਲ ਸਿੰਘ ਧੂੜ ਕੋਟ ਦਾ, ਨਾਲੇ ਦਾਨ ਕੌਰ ਨੂੰ ਲਿਆਵੇ।
ਕੇਲਾ ਸਿੰਘ ਹੰਡਿਆਏ ਦਾ, ਚੰਦ ਕੌਰ ਪਈ ਸੇਵਾ ਕਮਾਵੇ।
ਹਰਦਿੱਤ,ਗੁਰਮੁਖ ਸਿੰਘ ਚੱਲ ਕੇ,ਓਹਸੀ ਪਿੰਡ ਫਰਵਾਹੀਓਂ ਆਉਂਦੇ।
ਹੰਸਾਂ ਦੇ ਟੋਲੇ ਨੂੰ, ਲੋਕੀਂ ਦੇਖ ਦੇਖ ਸ਼ਰਮਾਉਂਦੇ।

ਕਟਾਰ ਸਿੰਘ ਮਹੌਲੀ ਦਾ,ਹਰਨਾਮ ਸਿੰਘ ਦਾ ਹੀ ਜਸ ਕਹਿਣਾ।
ਲਾਂਗਰੀ ਭਾਗ ਸਿੰਘ ਹੁੰਦਾ, ਜਿਸਦਾ ਪਿੰਡ ਸੀ ਕਸਬਾ ਮਹਿਣਾ।
ਵਰਿਆਮ ਸਿੰਘ ਸੂਬਾ ਜੀ, ਚੱਲ ਕੇ ਸੀ ਗਹਿਲਾ ਤੋਂ ਆਉਂਦੇ।
ਹੰਸਾਂ ਦੇ ਟੋਲੇ ਨੂੰ, ਲੋਕੀਂ ਦੇਖ ਦੇਖ ਸ਼ਰਮਾਉਂਦੇ।

ਨੇੜੇ ਪਿੰਡ ਭਦੌੜ ਰਿਹਾ, ਸੂਬਾ ਬਿਸ਼ਨ ਸਿੰਘ ਸੀ ਪੂਰਾ।
ਲਾਲ ਸਿੰਘ ਭਦੌੜ ਵਾਲਾ, ਲਾਵੇ ਢੋਲਕ ਨੂੰ ਧੱਫਾ ਦੂਹਰਾ।
ਸ਼ਬਦ ਵੀ ਹੱਲੇ ਦੇ ਪੜ੍ਹਦੇ, ਮਿੱਤ ਸਿੰਘ ਛੈਣੇ ਖੂਬ ਵਜਾਉਂਦੇ।
ਹੰਸਾਂ ਦੇ ਟੋਲੇ ਨੂੰ, ਲੋਕੀਂ ਦੇਖ ਦੇਖ ਸ਼ਰਮਾਉਂਦੇ।

ਸਪੀਕਰ ਦੀ ਲੋੜ ਨਹੀਂ, ਈਸ਼ਰ ਦਾਸ ਅਲਕੜਾਂ ਗਾਵੇ।
ਰਸਨਾਂ 'ਚੋਂ ਫੁੱਲ ਕਿਰਦੇ, ਅਵਾਜਾਂ ਦੂਰ ਦੂਰ ਪਹੁੰਚਾਵੇ।
ਭਾਖੜਾ ਸਾਨੂੰ ਮਾਰੇਗਾ, ਉਹ ਸਨ ਲੋਕਾਂ 'ਨੂੰ ਸਮਝਾਂਉਂਦੇ।
ਹੰਸਾਂ ਦੇ ਟੋਲੇ ਨੂੰ, ਲੋਕੀਂ ਦੇਖ ਦੇਖ ਸ਼ਰਮਾਉਦੇ।

ਸੱਜਣ ਸਿੰਘ ਕੱਠੇ ਦਾ, ਜੀਹਦੀ ਸੰਤਾਂ ਨਾਲ ਪਰੀਤੀ।
ਰਾਮ ਰਾਮ ਲੋਹਟ ਬੱਦੀ, ਜਿਹੜਾ ਸੰਤਾਂ ਦਾ ਨਜਦੀਕੀ।
ਮਿੱਤ ਸਿੰਘ ਜੀ ਕਾਜਲਿਓਂ, ਚੱਲ ਕੇ ਸੰਤਾਂ ਕੋਲੇ ਆਉਂਦੇ।
ਹੰਸਾਂ ਦੇ ਟੋਲੇ ਨੂੰ, ਲੋਕੀਂ ਦੇਖ ਦੇਖ ਸ਼ਰਮਾਉਂਦੇ।

ਸਾਰੇ ਜੇ ਲਿਖਨ ਲਗਾ, ਤਾਂ ਫਿਰ ਲੇਖ ਵਧੂਗਾ ਜਿਆਦੇ।
ਹੁਣ ਗਿਣਤੀ ਬੰਦ ਕਰਕੇ, ਨੇੜੇ ਨੇੜੇ ਲੇਖ ਮੁਕਾਦੇ।
ਕੁਛ ਵਚਨ ਸਤਿਗੁਰਾਂ ਦੇ, 'ਹਾਟੀਆ' ਚੇਤੇ ਹੈ ਹੁਣ ਆਉਂਦੇ।
ਹੰਸਾਂ ਦੇ ਟੋਲੇ ਨੂੰ, ਲੋਕੀਂ ਦੇਖ ਦੇਖ ਸ਼ਰਮਾਉਂਦੇ।



## ( ਪ੍ਰਸੰਗ 12 )

ਇਕ ਵਾਰ ਸਤਿਗੁਰੂ ਪ੍ਰਤਾਪ ਸਿੰਘ ਜੀ ਪਿੰਡ ਭੈਣੀ (ਨੇੜੇ ਬਡਬਰ ਜ਼ਿਲਾ ਸੰਗਰੂਰ) ਦਰਸ਼ਨ ਦੇ ਰਹੇ ਸੀ। ਉਥੋਂ ਦੇ ਇਕ ਫੁੰਮਣ ਮੱਲ ਸੇਠ ਨੇ ਸਤਿਗੁਰ ਜੀ ਤੋਂ ਪੁੱਤਰ ਦੀ ਦਾਤ ਮੰਗੀ, ਉਥੇ ਸੰਤ ਕਰਮ ਸਿੰਘ ਜੀ ਵੀ ਗਏ ਹੋਏ ਸਨ ਸਤਿਗੁਰ ਜੀ ਨੇ ਫੁੰਮਣ ਮੱਲ ਨੂੰ ਵਚਨ ਕੀਤਾ ਕਿ ਪੁੱਤਰਾਂ ਦੇ ਗੱਲੇ ਦੀਆਂ ਕੁੰਜੀਆਂ ਅਸਾਂ ਸੰਤ ਕਰਮ ਸਿੰਘ ਨੂੰ ਦੇ ਦਿੱਤੀਆਂ ਹਨ । ਜਿਸ ਨੇ ਪੁਤਰ ਲੈਣੇ ਹਨ ਉਹ ਸੰਤ ਕਰਮ ਸਿੰਘ ਤੋਂ ਲਵੇ —

ਇਕ ਵਾਰੀ ਸਤਿਗੁਰ ਜੀ, ਚੱਲਕੇ ਭੈਣੀ ਬਡਬਰ ਆਏ।
ਰੱਜ ਰੱਜ ਕੇ ਸੰਗਤਾਂ ਨੇ, ਸਤਿਗੁਰ ਜੀ ਦੇ ਦਰਸ਼ਨ ਪਾਏ।

ਨਾਲੇ ਕਰਮ ਸਿੰਘ ਜੀ ਵੀ, ਓਥੇ ਜਾ ਕੇ ਦਰਸ਼ਨ ਪਾਉਂਦੇ।
ਸੰਤਾਂ ਕਰਮ ਸਿੰਘ ਕੋਲੇ, ਲੋਕੀਂ ਪੁਤਰ ਬਾਬਤ ਆਉਂਦੇ।

ਓਥੇ ਫੁੰਮਣ ਮਹਾਜਨ ਸੀ, ਉਸ ਦੇ ਪੁਤਰ ਨਹੀਂ ਸੀ ਕੋਈ।
ਓਹਨੇ ਸਤਿਗੁਰ ਜੀ ਦੇ ਅੱਗੇ ਆਣ ਕਰੀ ਅਰਜੋਈ।
ਮੈਨੂੰ ਜੀ ਪੁੱਤਰ ਦਿਓ, ਥੋਡੀ ਸੇਵਾ ਰਹਿਣ ਕਮਾਉਂਦੇ।
ਸੰਤਾਂ ਕਰਮ ਸਿੰਘ ਕੋਲੇ, ਲੋਕੀਂ ਪੁੱਤਰਾਂ ਬਾਬਤ ਆਉਂਦੇ।

ਸੁਣਕੇ ਅਰਜ ਸੇਠ ਜੀ ਦੀ, ਗੁਰੂ ਪਰਤਾਪ ਸਿੰਘ ਜੀ ਬੋਲੇ।
ਪੁਤਰਾਂ ਦੇ ਗੱਲੇ ਦੀਆਂ, ਕੁੰਜੀਆਂ ਸੰਤ ਕਰਮ ਸਿੰਘ ਕੋਲੇ।
ਜੀਹਨੇ ਪੁਤਰ ਲਿਆਉਣੇ ਹੈਂ,ਸੰਤਾਂ ਕਰਮ ਸਿੰਘ ਤੋਂ ਲਿਆਉਂਦੇ।
ਸੰਤਾਂ ਕਰਮ ਸਿੰਘ ਕੋਲੇ, ਲੋਕੀਂ ਪੁੱਤਰਾਂ ਬਾਬਤ ਆਉਂਦੇ।

ਸੁਣਕੇ ਵਚਨ ਸਤਿਗੁਰਾਂ ਦਾ, ਫੁੰਮਣ ਸੰਤਾਂ ਕੋਲੇ ਆਵੇ।
ਕੱਲਾਂ ਵੀ ਆਇਆ ਨਹੀਂ; ਨਾਲੇ ਸੰਗਤ ਨਾਲ ਲਿਆਵੇ।
ਸੰਤ ਜੀ ਕਿਰਪਾ ਕਰ ਦੇਵੋਂ, ਅਸੀਂ ਹਾਂ ਪੁਤਰਾਂ ਨੂੰ ਤਰਸਾਉਂਦੇ।
ਸੰਤਾਂ ਕਰਮ ਸਿੰਘ ਕੋਲੇ, ਲੋਕੀਂ ਪੁਤਰਾ ਬਾਬਤ ਆਉਂਦੇ।

ਸੰਤਾਂ ਨੇ ਵਚਨ ਕਰਿਆ, ਤੇਰੇ ਪੁਤਰ ਤਾਂ ਹੋ ਜਾਵੇ।
ਗੁਰੂ ਪ੍ਰਤਾਪ ਸਿੰਘ ਜੀ ਦਾ, ਜੇ ਤੂੰ ਮੇਲਾ ਫੇਰ ਕਰਾਵੇ।
ਪੁਤਰ ਦਾ ਵਰ ਲੈ ਕੇ, ਸੇਠ ਜੀ ਜੱਸ ਸੰਤਾਂ ਦਾ ਗਾਉਂਦੇ।
ਸੰਤਾਂ ਕਰਮ ਸਿੰਘ ਕੋਲੇ, ਲੋਕੀਂ ਪੁਤਰਾਂ ਬਾਬਤ ਆਉਂਦੇ।

ਮਹੀਨੇ ਜਾ ਦਸ ਹੋਏ, ਪੁਤਰ ਜੇਠ ਫੁਮਣ ਦੇ ਹੋਇਆ।
ਫੁਮਣ ਓਸੇ ਵੇਲੇ ਹੀ, ਆ ਕੇ ਸੰਤਾਂ ਕੋਲ ਖਲੋਇਆ।
ਕਰੋ ਮੇਲਾ ਕਰਮ ਸਿੰਘ ਜੀ, ਆਪਾਂ ਦੇਰ ਹੋਰ ਨਹੀਂ ਲਾਉਂਦੇ।
ਸੰਤਾਂ ਕਰਮ ਸਿੰਘ ਕੋਲੇ, ਲੋਕੀਂ ਪੁਤਰਾਂ ਬਾਬਤ ਆਉਂਦੇ।

ਪੁਤਰਾਂ ਦੇ ਦੇਵਣ ਦਾ, ਸਾਰੇ ਜਸ ਸੰਤਾਂ ਦਾ ਹੋਇਆ।
ਕੋਈ ਐਧਰੋਂ ਆ ਜਾਂਦਾ, ਕੋਈ ਓਧਰੋਂ ਆਣ ਖਲੋਇਆ।
ਪੁਤਰ ਦੇਈ ਜਾਂਦੇ ਨੇ, ਨਾ ਕੋਈ ਲਾਲਚ ਆਪ ਦਿਖਾਉਂਦੇ।
ਸੰਤਾਂ ਕਰਮ ਸਿੰਘ ਕੋਲੇ, ਲੋਕੀਂ ਪੁਤਰਾਂ ਬਾਬਤ ਆਉਂਦੇ।

ਜੀਹਨੇ ਪੁਤ ਲੈਣਾ ਹੈ, ਜਾਂ ਫਿਰ ਟੂਮਾਂ ਗਲੋਂ ਤੋਂ ਲਾਹਵੇ।
ਜਿਸਨੇ ਪੁਤ ਲੈਣਾ ਹੈ, ਜਾ ਫਿਰ ਅਖੰਡ ਪਾਠ ਕਰਾਵੇ।
ਪੁਤਰ ਵੰਡੀ ਜਾਂਦੇ ਨੇ, ਮੁਖੋਂ ਇੱਕੋ ਵਚਨ ਫੁਰਮਾਉਂਦੇ।
ਸੰਤਾਂ ਕਰਮ ਸਿੰਘ ਕੋਲੇ, ਲੋਕੀਂ ਪੁਤਰਾਂ ਬਾਬਤ ਆਉਂਦੇ।

ਕਵਿਤਾ ਕੀ ਲਿਖ ਸਕਦਾ, ਥੋੜੀ ਮੱਤ ਹੈ ਸੰਗਤੇ ਮੇਰੀ।
ਆਖਰ ਨੂੰ ਤੁਰ ਜਾਣਾ, ਏਥੇ ਜੋਗੀ ਵਾਲੀ ਫੇਰੀ।
ਸਾਖੀ ਲਿਖੋ ਜੰਗੀਰ ਸਿੰਆਂ, ਜੋਰਾ ਸਿੰਘ ਸੰਤ ਫੁਰਮਾਉਂਦੇ।
ਸੰਤਾਂ ਕਰਮ ਸਿੰਘ ਕੋਲੇ, ਲੋਕੀਂ ਪੁਤਰਾਂ ਬਾਬਤ ਆਉਂਦੇ।



( ਪ੍ਰਸੰਗ 13 )

ਸੰਤ ਕਰਮ ਸਿੰਘ ਜੀ ਦੌਰਾ ਕਰਦੇ ਕਰਦੇ ਇਕ ਵਾਰੀ ਪਿੰਡ ਮਹੋਲੀ ਚਲੇ ਗਏ, ਓਥੇ ਤਿੰਨ ਸਾਲ ਰਹੇ ਅਤੇ ਲੋੜ੍ਹਾਂ ਨੂੰ ਪੁਤਰ ਬਖਸ਼ੇ ! ਪਿੰਡ ਮਹੋਲੀ ਦਾ ਪ੍ਰਸੰਗ --

ਸੰਤ ਸਰਨਿ ਜੋ ਜਨੁ ਪਰੈ, ਸੋ ਜਨੁ ਉਧਰਣ ਹਾਰ ।
ਸੰਤ ਕੀ ਨਿੰਦਾ ਨਾਨਕਾ, ਬਹੁਰਿ ਬਹੁਰਿ ਅਵਤਾਰ ।

ਦਾਨ ਸਿੰਘ ਪਿੰਡ ਮਹੋਲੀ ਦੇ,ਘਰ ਵਿਚ ਪੁਤਰ ਨਹੀਂ ਸੀ ਕੋਈ ।
ਓਹਦੇ ਘਰ ਦੀ ਧੰਨ ਕੌਰ ਨੇ, ਸੰਤਾਂ ਅੱਗੇ ਕਰੀ ਅਰਜੋਈ ।
ਮਾਨੂੰ ਜੀ ਪੁਤ ਬਖਸ਼ੋ, ਸਾਡਾ ਜੀਵਨ ਬੜਾ ਅਧੂਰਾ ।
ਬਚਨ ਜੋ ਕਰਦੇ ਰਸਨਾਂ 'ਚੋਂ, ਓਹੀ ਹੋ ਜਾਂਦਾ ਸੀ ਪੂਰਾ ।

ਕੰਨੀਂ ਵਾਲੇ ਧੰਨ ਕੌਰ ਦੇ, ਸੰਤ ਜੀ ਵੇਖ ਉਸ ਨੂੰ ਆਹਦੇ ।
ਜੇ ਤੂੰ ਪੁੱਤ ਲੈਣੇ ਹੈ, ਤਾਂ ਫਿਰ ਵਾਲੇ ਕੰਨਾਂ 'ਚੋਂ ਲਾਹਦੇ ।
ਪੁੱਤਰ ਜੇ ਲੈਣੇ ਹੈ, ਤਾਂ ਫਿਰ ਦੇਖ ਆਪਣਾ ਮੂਹਰਾ ।
ਵਚਨ ਜੋ ਕਰਦੇ ਰਸਨਾਂ 'ਚੋਂ, ਓਹੀ ਹੋ ਜਾਂਦਾ ਸੀ ਪੂਰਾ ।

ਵਾਲਾ ਜੇ ਇਕ ਦੇਵੇਂ, ਤਾਂ ਫਿਰ ਇਕ ਪੁੱਤ ਹੋ ਜੂ ਤੇਰੇ ।
ਵਾਲੇ ਜੇ ਦੋ ਦੇਵੇਂ, ਤਾਂ ਫਿਰ ਦੋ ਪੁੱਤ ਹੋਵਣ ਤੇਰੇ ।

ਉਸੇ ਵੇਲੇ ਵਾਲਿਆਂ ਦਾ, ਧੰਨ ਕੌਰ ਜੋੜਾਂ ਲਾਹਤਾ ਦੂਹਰਾ
ਵਚਨ ਜੋ ਕਰਦੇ ਰਸਨਾ 'ਚੋਂ, ਓਹੀ ਹੋ ਜਾਂਦਾ ਸੀ ਪੂਰਾ।

ਮਹੀਨੇ ਜਦ ਦਸ ਹੋਏ, ਪੁੱਤਰ ਮਾਈ ਦੇ ਘਰ ਜਾਇਆ।
ਸੰਤ ਓਥੇ ਰਹਿੰਦੇ ਸੀ, ਬੱਚੇ ਦਾ ਬਾਵਾ ਨਾਮ ਰਖਾਇਆ।
ਸੰਤਾਂ ਲੋਕਾਂ ਨੂੰ ਕਹਿਕੇ, ਓਥੇ ਜੱਗ ਰਚਤਾ ਸੀ ਪੂਰਾ।
ਵਚਨ ਜੋ ਕਰਦੇ ਰਸਨਾਂ 'ਚੋਂ, ਓਹੀ ਹੋ ਜਾਂਦਾ ਸੀ ਪੂਰਾ।

ਬਾਵੇ ਦਾ ਜਨਮ ਹੋਇਆ, ਪਿੰਡ ਦੇ ਲੰਗ੍ਹੀ ਸੱਦੇ ਸਾਰੇ।
ਵੱਡੇ ਭਾਂਡੇ ਰੱਖ ਦੇਵੋ, ਪਿੰਡ ਦੇ ਜੋ ਦਰਵਾਜੇ ਚਾਰੇ।
ਕੜਾਹੇ ਭਰ ਕੇ ਪਾਣੀ ਦੇ, ਘੋਲੋ ਖੰਡ ਤੇ ਦਾਣਾ ਦੂਹਰਾ।
ਵਚਨ ਜੋ ਕਰਦੇ ਰਸਨਾ 'ਚੋਂ, ਓਹੀ ਹੋ ਜਾਂਦਾ ਸੀ ਪੂਰਾ।

ਖੰਡ ਤੇ ਦਾਣਾ ਘੋਲ ਦਿੱਤੇ, ਕਹਿੰਦੇ ਸਭ ਦੇ ਪਸੂ ਲਿਆਵੋ।
ਕੋਈ ਭੁੱਖਾ ਰਹਿ ਜਾਏ ਨਾ, ਸਭ ਨੂੰ ਰੱਜ ਕੇ ਖੂਬ ਪਿਆਵੋ।
ਬੰਦਿਆਂ ਨੂੰ ਚੋਲ ਦਿਓ, ਘਿਓ ਦੇ ਨਾਲ ਰਲਾ ਦਿਓ ਬੂਰਾ।
ਵਚਨ ਜੋ ਕਰਦੇ ਰਸਨਾਂ 'ਚੋਂ, ਓਹੀ ਹੋ ਜਾਂਦਾ ਸੀ ਪੂਰਾ।

ਸੱਤ ਦਿਨ ਸੀ ਜੱਗ ਚੱਲਿਆ,ਜਿਵੇਂ ਸੀ ਪਹਿਲੇ ਦਿਨ ਤੋਂ ਲਾਇਆ
ਧੰਨ ਕੌਰ ਤੇ ਬਾਵੇ ਨੂੰ, ਅੰਮ੍ਰਿਤ ਸਤਵੇਂ ਦਿਨੋਂ ਛਕਾਇਆ।
'ਰਾਈਏ ਨੂੰ ਮਾਫ਼ ਕਰੋ, ਲਿਖਿਆ ਲੇਖ ਜੋ ਗਿਆ ਅਧੂਰਾ।
ਵਚਨ ਜੋ ਕਰਦੇ ਰਸਨਾ 'ਚੋਂ, ਓਹੀ ਹੋ ਜਾਂਦਾ ਸੀ ਪੂਰਾ।



( ਪ੍ਰਸੰਗ 14 )

ਸੰਤ ਕਰਮ ਸਿੰਘ ਜੀ ਨੇ ਪਿੰਡ ਮਹੋਲੀ ਵਿਚ ਖੂਹੀ ਲਾਉਣੀ ਤੇ ਜਗ੍ਹਾ ਬਨਾਉਣੀ --

ਸੰਤਾਂ ਡੇਰਾ ਲਾ ਲਿਆ ਜਾ ਕੇ ਪਿੰਡ ਮਹੋਲੀ ਐ,
ਨਲਕਾ ਪੁੱਟ ਕੇ ਖੂਹੀ ਲਾ ਲਈ ਸੰਤਾਂ ਜਾ ਕੇ।
ਖੂਹੀ ਕੋਲੇ ਹੈ ਇਕ ਜਗਾ ਬਣਾ ਲਈ ਲੰਗਰ ਨੂੰ,
ਉਤੇ ਰਹਿੰਦੇ ਆਪ ਚੁਬਾਰਾ ਹੋਰ ਬਣਾ ਕੇ।
ਵਿਚ ਚੁਬਾਰੇ ਨਾਮ ਜਪਦੇ ਬਾਣੀ ਪੜ੍ਹਦੇ ਨੇ,
ਤੇ ਫਿਰ ਪਾਣੀ ਖਿਚਦੇ ਉਤੋਂ ਈ ਡੋਰ ਵਗਾਕੇ।
ਸੁਣ ਕੇ ਜਸ ਸੰਤਾਂ ਦਾ ਲੋਕੀਂ ਆਉਂਦੇ ਦਰਸ਼ਨ ਨੂੰ,
ਦੁਖੀਏ ਸੁੱਖ ਪਾਉਂਦੇ ਹੈ ਆਪਣਾ ਦੁੱਖ ਸੁਣਾ ਕੇ।
ਜਿਸ ਦੇ ਸਾਲਾਂ ਬੱਧੀ ਲੱਗਾ ਦੁੱਖ ਸਰੀਰ ਨੂੰ,
ਓਸਨੂੰ ਰਾਜ਼ੀ ਕਰਦੇ ਦੇਗਾਂ ਖੂਬ ਛਕਾਕੇ।
ਜਿਹੜਾ ਪੁੱਤਰ ਮੰਗੇ ਪੁੱਤਰ ਦੇਈ ਜਾਂਦੇ ਨੇ,
ਪੁੱਤਰ ਦਿੰਦੇ ਹੈਂ ਪਰ ਗਲ 'ਚੋਂ ਟੂਮਾਂ ਲਾਕੇ।
ਸਾਂਰੇ ਇਲਾਕੇ ਦੇ ਵਿਚ ਮਹਿਮਾਂ ਫੈਲੀ ਸੰਤਾਂ ਦੀ,
'ਰਾਈਆ' ਕਿਥੋਂ ਦਰਦੂ ਜਸ ਸੰਤਾਂ ਦਾ ਗਾ ਕੇ।

ਸੰਗਤੇ ਕਹੁ ਸਤਿਗੁਰੂ,
ਫੇਰ ਕਹੁ ਸਤਿਗੁਰੂ।



## ( ਪ੍ਰਸੰਗ 15 )

ਮਹੋਲੀ ਪਿੰਡ ਦੇ ਇਕ ਘੁਮਿਆਰ ਦੇ ਘਰ ਪੁਤਰ ਨਹੀਂ ਸੀ। ਉਸ ਨੇ ਸੰਤਾਂ ਤੋਂ ਪੁਤਰ ਦੀ ਮੰਗ ਕੀਤੀ ਤਾਂ ਸੰਤਾਂ ਨੇ ਉਸ ਤੋਂ ਸਿਰਫ ਚਾਂਦੀ ਦੀ ਟੂਮ ਲੈ ਕੇ ਹੀ ਪੁਤਰ ਬਖਸ਼ ਦਿੱਤਾ —

ਪਿੰਡ ਵਿਚ ਮਹੋਲੀ ਦੇ, ਸਾਰੇ ਜਸ ਸੰਤਾਂ ਦਾ ਗਾਉਂਦੇ।
ਇਕ ਘੁਮਿਆਰ ਮਹੋਲੀ ਦੇ, ਚੱਲ ਕੇ ਸੰਤਾਂ ਕੋਲੇ ਆਉਂਦੇ।
ਉਹਨਾਂ ਦੋਨਾਂ ਜੀਆਂ ਨੇ, ਸੰਤਾਂ ਕੋਲੇ ਅਰਜ ਗੁਜਾਰੀ।
ਸਾਨੂੰ ਵੀ ਤਾਰ ਦਿਓ, ਸਾਰੀ ਦੁਨੀਆਂ ਜਾਂਦੇ ਤਾਰੀ।

ਸਾਡੇ ਘਰ ਪੁਤਰ ਨਹੀਂ, ਸਾਡਾ ਸੁੰਨਾ ਈਂ ਸੁੰਨਾ ਵਿਹੜਾ।
ਸਾਨੂੰ ਜੀ ਪੁਤ ਬਖਸ਼ੋ, ਸ਼ਾਡਾ ਵਸਦਾ ਹੋ ਜਾਏ ਖੇੜਾ।
ਦੋਏਂ ਪੈਰੀ ਪੈ ਗਏ ਨੇ, ਨਾਲੇ ਮੁੱਖ 'ਚੋਂ ਬਾਤ ਉਚਾਰੀ।
ਸਾਨੂੰ ਵੀ ਤਾਰ ਦਿਓ, ਸਾਰੀ ਦੁਨੀਆਂ ਜਾਂਦੇ ਤਾਰੀ।

ਉਹਨਾਂ ਦੀ ਗੱਲ ਸੁਣਕੇ ਕੀਤਾ ਕਰਮ ਸਿੰਘ ਜੀ ਬੋਲਾ।
ਟੂਮਾਂ ਵਟੇ ਪੁਤ ਮਿਲਦਾ,ਇਹ ਕੋਈ ਹੈ ਨਹੀਂ ਕਿਸੇ ਨੂੰ ਓਹਲਾ।
ਪੁਤਰ ਥੋੜੇ ਹੋ ਜਾਵੇ, ਕਰਲੋ ਟੂਮਾਂ ਦੇਣ ਦੀ ਤਿਆਰੀ।
ਸਾਨੂੰ ਵੀ ਤਾਰ ਦਿਓ, ਸਾਰੀ ਦੁਨੀਆਂ ਜਾਂਦੇ ਤਾਰੀ।

ਟੂਮਾਂ ਦੀ ਗੱਲ ਸੁਣਕੇ, ਕੰਗਣ ਬਾਹਾਂ ਵਿਚੋਂ ਲਾਹੁੰਦੀ।
ਕੰਗਣ ਦੋਨੋਂ ਚਾਂਦੀ ਦੇ, ਆ ਕੇ ਸੰਤਾਂ ਮੂਹਰੇ ਟਿਕਾਉਂਦੀ।
ਦੋਨੋਂ ਹੱਥ ਜੋੜ ਕੇ ਤੇ, ਅਰਜਾਂ ਕਰਦੀ ਹੈ ਘੁਮਿਆਰੀ।
ਸਾਨੂੰ ਵੀ ਤਾਰ ਦਿਓ, ਸਾਰੀ ਦੁਨੀਆਂ ਜਾਂਦੇ ਤਾਰੀ।

ਲੈ ਕੇ ਕੰਗਣ ਸੰਤਾਂ ਨੇ, ਇਕ ਸਿੱਖ ਵੇਚਣ ਨੂੰ ਭਿਜਵਾਇਆ।
ਕੰਗਣ ਵੇਟ ਵੱਚ ਕੇ ਤੇ,ਸਵਾ ਰੁਪਈਆ ਲਿਆਂਦੀ ਮਾਇਆ।
ਲਿਆ ਕੇ ਸਵਾ ਰੁਪਈਏ ਦੀ, ਵਸਤੂ ਦੇਗਾਂ ਦੇ ਵਿਚ ਡਾਰੀ।
ਸਾਨੂੰ ਵੀ ਤਾਰ ਦਿਓ, ਸਾਰੀ ਦੁਨੀਆਂ ਜਾਂਦੇ ਤਾਰੀ।

ਪੁੱਤਰ ਦਾ ਵਰ ਲੈ ਕੇ. ਦੋਨੋਂ ਜੀਅ ਘਰਾਂ ਨੂੰ ਆਉਂਦੇ।
ਮਹੀਨੇ ਜਦ ਦਸ ਹੋਏ, ਪੁਤਰ ਗੋਦੀ ਵਿਚ ਖਿਡਾਉਂਦੇ।
ਇਕ ਸੌ ਪੱਚੀ ਫੇਰ ਦਿੰਦੇ, 'ਰਾਈਆ' ਸੰਤਾਂ ਤੋਂ ਬਲਿਹਾਰੀ।
ਸਾਨੂੰ ਵੀ ਤਾਰ ਦਿਓ, ਸਾਰੀ ਦੁਨੀਆਂ ਜਾਂਦੇ ਤਾਰੀ।



## ( ਪ੍ਰਸੰਗ 16 )

ਮਹੋਲੀ ਪਿੰਡ ਦੇ ਦੋ ਘਰਾਂ ਦੀ ਸਾਂਝੀ ਖੂਹੀ ਲਵਾਕੇ ਦੋਨਾਂ ਘਰਾਂ ਨੂੰ ਪੁੱਤਰ ਬਖਸ਼ਣੇ --

ਮਾਤਾ ਇਕ ਮਹੋਲੀ ਦੀ, ਚੱਲਕੇ ਸੰਤਾਂ ਕੋਲੇ ਆਈ।
ਪੁੱਤਰ ਦੀ ਦਾਤ ਦਿਓ, ਮੰਗਣ ਦਰ ਥੋੜੇ ਤੇ ਆਈ।

ਪੁੱਤਰ ਨੂੰ ਤਰਸ ਰਹੀ, ਭਾਲੇ ਪੁਤਰ ਕਿਤੋਂ ਨੀ ਥਿਆਉਂਦੇ।
ਖੂਹੀ ਫਿਰ ਇਕ ਲਾ ਕੇ, ਬਾਲਕ ਦੋਨੋਂ ਘਰੀਂ ਖਿਡਾਉਂਦੇ।

ਮਾਈ ਦੀ ਗੱਲ ਸੁਣਕੇ, ਸੰਤਾਂ ਮੁਖ ਚੋਂ 'ਆਖ ਸੁਣਾਈ।
ਪੁਤਰ ਥੋੜੇ ਹੋਜੇਗਾ, ਖੂਹੀ ਲਾ ਦੇਵੇਂ ਜੇ ਮਾਈ।
ਖੂਹੀ ਦੀ ਗੱਲ ਸੁਣ ਕੇ, ਸਾਰੇ ਘਰ ਦੇ ਓਥੇ ਆਉਂਦੇ।
ਖੂਹੀ ਫਿਰ ਇਕ ਲਾ ਕੇ, ਬਾਲਕ ਦੋਨੋਂ ਘਰੀਂ ਖਿਡਾਉਂਦੇ।

ਮਾਈ ਦੇ ਘਰਦਿਆਂ ਨੇ, ਖੂਹੀ ਲਾਉਣ ਦੀ ਪੱਕ ਪਕਾਈ।
ਖੂਹੀ ਦੀ ਗੱਲ ਸੁਣ ਕੇ, ਕੋਲੋਂ ਹੋਰ ਗੁਆਂਢਣ ਆਈ।
ਸਾਡੇ ਵੀ ਪੁਤਰ ਨਹੀਂ, ਅਸੀਂ ਵੀ ਬਾਲਕ ਨੂੰ ਤਰਸਾਉਂਦੇ।
ਖੂਹੀ ਫਿਰ ਇਕ ਲਾ ਕੇ, ਬਾਲਕ ਦੋਨੋਂ ਘਰੀਂ ਖਿਡਾਉਂਦੇ।

ਦੋਨਾਂ ਦੀ ਗੱਲ ਸੁਣ ਕੇ, ਲੱਗੇ ਸੰਤ ਮੁਖੋਂ ਫੁਰਮਾਵਣ।
ਖੂਹੀ ਸਾਂਝੀ ਲਾ ਦੇਵੋ, ਪੁਤਰ ਦੋਨਾਂ ਦੇ ਹੋ ਜਾਵਣ।
ਮੰਨ ਕੇ ਗੱਲ ਸੰਤਾਂ ਦੀ, ਦੋਨੋਂ ਸਾਂਝੀ ਖੂਹੀ ਲਵਾਉਂਦੇ।
ਖੂਹੀ ਫਿਰ ਇਕ ਲਾ ਕੇ, ਬਾਲਕ ਦੋਨੋਂ ਘਰੀਂ ਖਿਡਾਉਂਦੇ।

ਸਾਲ ਅਜੇ ਹੋਇਆ ਨਾ, ਪੁਤਰ ਦੋਨਾਂ ਘਰਾਂ ਦੇ ਹੋਏ।
ਪੁੱਤਰਾਂ ਤੋਂ ਖੁਸ਼ ਹੋ ਕੇ ਸੰਤਾਂ ਕੋਲੇ ਆਣ ਖਲੋਏ।
ਪੁੱਤਰਾਂ ਤੋਂ ਖੁਸ਼ ਹੋ ਕੇ, 'ਰਾਈਆ' ਜਸ ਸੰਤਾਂ ਦਾ ਗਾਉਂਦੇ।
ਖੂਹੀ ਫਿਰ ਇਕ ਲਾ ਕੇ, ਪੁਤਰ ਦੋਨੋਂ ਘਰੀਂ ਖਿਡਾਉਂਦੇ।



( ਪ੍ਰਸੰਗ 17 )

ਸੰਤ ਹਰਮ ਸਿੰਘ ਜੀ ਤਿੰਨ ਸਾਲ ਮਹੌਲੀ ਪਿੰਡ ਰਹੇ। ਉਥੋਂ ਕਾਂਜਲੇ ਮਿਤ ਸਿੰਘ ਕੋਲ ਜਾਣ ਦਾ ਵਿਚਾਰ ਬਣ ਗਿਆ। ਉਹ ਜਾਣ ਲੱਗੇ, ਦਾਨ ਸਿੰਘ ਨੂੰ ਕੋਲੇ ਸੱਦ ਕੇ ਕਹਿਣ ਲੱਗੇ, ਕਿ ਤੈਥੋਂ ਦੋ ਟੂਮਾਂ ਲੈ ਕੇ ਦੋ ਪੁਤਰ ਦੇ ਦਿੱਤੇ ਹਨ ਪਰ ਸਾਡਾ ਇਕ ਵਾਇਦਾ ਹੈ ਜੋ ਭੁਲੱਣਾ ਨਹੀਂ ਕਿ ਤੂੰ ਸੀਰੀ ਮੁਸਲਮਾਨ ਨਹੀਂ ਰੱਖਣਾ। ਮਹੌਲੀ ਤੋਂ ਕਾਂਜਲੇ ਨੂੰ ਜਾਂਦੇ ਹੋਏ --

ਦਾਨ ਸਿੰਘ ਸੱਦ ਲਿਆ ਕੋਲੇ, ਰਸਨਾਂ 'ਚੋਂ ਇਹ ਗੱਲ ਬੋਲੇ,
ਚੱਲੇ ਹਾਂ ਮਿੱਤ ਸਿਓਂ ਕੋਲੇ, ਅਸੀਂ ਹੋ ਕੇ ਕਾਂਜਲਿਓ ਆਉਣਾ,
ਤੂੰ ਸੁਣੀ ਗੱਲ ਦਾਨ ਸਿੰਆ ਤੈਨੂੰ, ਪਿਛੋਂ ਨਾ ਪਵੇ ਪਛਤਾਉਣਾ।
ਤੂੰ ਸੁਣੀ ਗੱਲ।

ਸੰਤਾਂ ਨੇ ਪਾਤੇ ਚਾਲੇ, ਨਾਲ ਦੇ ਚੱਲ ਪਏ ਨਾਲੇ,
ਚੱਲ ਪਏ ਕਾਹਲੇ ਕਾਹਲੇ,ਕਿਉਂਕਿ ਛੇਤੀ ਛੇਤੀ ਪੰਧ ਸੀ ਮੁਕਾਉਣਾ
ਤੂੰ ਸੁਣੀ ਗੱਲ, ਦਾਨ ਸਿੰਆਂ, ਤੈਨੂੰ,ਪਿਛੋਂ ਨਾ ਪਵੇ, ਪਛਤਾਉਣਾ। ।
ਤੂੰ ਸੁਣੀ ਗੱਲ ।

ਅਸੀਂ ਹਾਂ ਤਲਕੇ ਚੱਲੇ, ਚੱਲੇ ਨੀ. ਕਲਮ ਕੱਲੇ,
ਬੰਨ ਲੈ ਤੂੰ ਇਹ ਗੱਲ ਪੱਲੇ, ਸੀਰੀ,ਮੁਸਲਮਾਨ ਨਹੀਂ ਰਲਾਉਣਾ।

ਤੂੰ ਸੁਣੀ ਗੱਲ ਦਾਨ ਸਿੰਆਂ, ਤੈਨੂੰ ਪਿਛੋਂ ਨਾ ਪਵੇ, ਪਛਤਾਉਣਾ।
ਤੂੰ ਸੁਣੀ ਗੱਲ।

ਤਿੰਨ ਸਾਲ ਵਧੀਆ ਬੀਤੇ, ਲੰਘ ਗਏ ਚੁੱਪ ਚੁਪੀਤੇ,
ਵਧ ਘੱਟ ਵਚਨ ਨਾ ਕੀਤੇ, ਤਿੰਨ, ਸਾਲਾਂ ਤੋਂ ਹੋਇਆ ਏਥੇ ਸੀ ਆਉਣਾ।
ਤੂੰ ਸੁਣੀ ਗੱਲ, ਦਾਨ ਸਿੰਆਂ, ਤੈਨੂੰ, ਪਿਛੋਂ ਨਾ ਪਵੇ, ਪਛਤਾਉਣਾ,
ਤੂੰ ਸੁਣੀ ਗੱਲ।

ਸੰਤ ਜੀ ਰਸਤੇ ਪੈ ਗਏ, ਦਾਨੇ ਨੂੰ ਇਹ ਗੱਲ ਕਹਿ ਗਏ,
ਯਾਦ ਰਖੀਂ ਕੀਤੇ ਵਾਇਦੇ, ਵਾਇਦੇ ਕੀਤਿਆਂ ਨੂੰ ਮਨੋਂ, ਨੀ ਭਲਾਉਣਾ
ਤੂੰ ਸੁਣੀ ਗੱਲ, ਦਾਨ ਸਿੰਆਂ, ਤੈਨੂੰ, ਪਿਛੋਂ ਨਾ ਪਵੇ, ਪਛਤਾਉਣਾ।
ਤੂੰ ਸੁਣੀ ਗੱਲ।

ਦਾਨੇ ਸਿਓਂ ਕਰ ਲਈ ਵਾਹੀ, ਸੰਤਾਂ ਦੀ ਗੱਲ ਭੁਲਾਈ,
ਕਰ ਲਈ ਐ ਬੇ ਪ੍ਰਵਾਹੀ, ਸੀਰੀ, ਮੀਆਂ ਨੂੰ ਕਰ ਲਿਆ, ਰਲਾਉਣਾ
ਤੂੰ ਸੁਣੀ ਗੱਲ, ਦਾਨ ਸਿੰਆਂ, ਤੈਨੂੰ, ਪਿਛੋਂ ਨਾ ਪਵੇ, ਪਛਤਾਉਣਾ।
ਤੂੰ ਸੁਣੀ ਗੱਲ।

ਮੀਂਏ ਦੋ ਕਰਲਏ ਪੱਕੇ ਧੰਨ ਕੋਰ ਹੋਈ ਹੱਕੇ ਬੱਕੇ,
ਖਾਵੀਂ ਤੂੰ ਕੱਲਾ ਈ ਧੱਕੇ, ਮੈਂ ਨਹੀਂ, ਭੈਣੀ ਸਾਹਿਬੋਂ ਏਥੇ, ਆਉਣਾ,
ਤੂੰ ਸੁਣੀ ਗੱਲ ਦਾਨ ਸਿੰਆਂ, ਤੈਨੂੰ, ਪਿਛੋਂ ਨਾ ਪਵੇ, ਪਛਤਾਉਣਾ।
ਤੂੰ ਸੁਣੀ ਗੱਲ।

ਧੰਨ ਕੌਰ ਨੇ ਇਹ ਗੱਲ ਆਖੀ, ਕਰਦਾ ਹੈਂ ਤੂੰ ਗੁਸਤਾਖੀ,
ਮਿਲਣੀ ਨੀ ਤੈਨੂੰ ਮਾਫੀ, ਜਾਣ ਬੁੱਝਕੇ ਤੂੰ ਮੀਆਂ ਨੂੰ,ਰਲਾਉਣਾ.
ਤੂੰ ਸੁਣੀ ਗੱਲ ਦਾਨ ਸਿੰਆਂ, ਤੈਨੂੰ, ਪਿਛੋਂ ਨਾ ਪਵੇ, ਪਛਤਾਉਣਾ,
ਤੂੰ ਸੁਣੀ ਗੱਲ !

ਧੰਨ ਕੌਰ ਦੀ ਇਕ ਨਾ ਮੰਨੀ, ਖੜ੍ਹ ਗਈ ਹੱਦ ਦੋਵੇਂ ਬੰਨੀ,
ਸੁਣ ਲਿਆ ਫਿਰ ਆਪਣੇ ਕੰਨੀਂ ਬਾਵੇ, ਪੁੱਤ ਦੀ ਮੌਤਦਾ,ਆਉਣਾ !
ਤੂੰ ਸੁਣੀ ਗੱਲ, ਦਾਨ ਸਿਆਂ, ਤੈਨੂੰ, ਪਿਛੋਂ ਨਾ ਪਵੇ, ਪਛਤਾਉਣਾ.
ਤੂੰ ਸੁਣੀ ਗੱਲ !

ਬਾਵਾ ਪੁੱਤ ਸੁਣਿਆ ਮੋਇਆ, ਧਾਹੀਂ ਮਾਰ ਦਾਨਾ ਰੋਇਆ,
ਇਹਕੀ ਹੁਣ ਭਾਣਾ ਹੋਇਆ,ਵੇਲਾ ਬੀਤ ਗਿਆ ਨਹੀਂ ਹੱਥ,ਆਉਣਾ
ਤੂੰ ਸੁਣੀ ਗੱਲ ਦਾਨ ਸਿੰਆਂ, ਤੈਨੂੰ ਪਿਛੋਂ ਨਾ ਪਵੇ, ਪਛਤਾਉਣਾ,
ਤੂੰ ਸੁਣੀ ਗੱਲ ।

'ਰਾਈਆ' ਜੇ ਮਰਜੀ ਕੀਤੀ, ਤਾਂਹੀਓਂ ਇਹ ਕੁਦਰਤ ਬੀਤੀ,
ਸਾਧਾਂ ਦੀ ਛੱਡ ਕੇ ਰੀਤੀ, ਸੱਚਾ ਸਾਧੂਆਂ ਦਾ ਹੁੰਦਾ, ਫਰਮਾਉਣਾ,
ਤੂੰ ਸੁਣੀ ਗੱਲ ਦਾਨ ਸਿੰਆਂ, ਤੈਨੂੰ, ਪਿਛੋਂ ਨਾ ਪਵੇ ਪਛਤਾਉਣਾ,
ਤੂੰ ਸੁਣੀ ਗੱਲ ।



( ਪ੍ਰਸੰਗ 18 )

ਸੰਤ ਕਰਮ ਸਿੰਘ ਜੀ ਜਦੋਂ ਕਦੇ ਜਥੇ ਨਾਲ ਦੌਰਾ ਕਰਦੇ, ਹੱਲੇ ਦੇ ਦੀਵਾਨ ਲਾਉਂਦੇ, ਗੁਰਬਾਣੀ ਅਤੇ ਭਾਈ ਗੁਰਦਾਸ ਦੀਆਂ ਵਾਰਾਂ ਦੇ ਪ੍ਰਮਾਣ ਦੇ ਦੇ ਕੇ ਨਿਹਾਲ ਕਰਦੇ ਅਤੇ ਸ਼ਰਾਬ ਮਾਸ ਦਾ ਤਿਆਗ ਕਰਾਕੇ ਸਿੱਖ ਬਣਾ ਦਿੰਦੇ --

ਢੋਲਕ ਤੇ ਛੈਣਿਆਂ ਦੇ ਨਾਲ, ਲਾਉਂਦੇ ਦੀਵਾਨ ਨੇ।
ਪੜ੍ਹਕੇ ਗੁਰਬਾਣੀ ਕਰਦੇ, ਸ਼ਬਦਾਂ ਦਾ ਗਾਣ ਨੇ।
ਬਾਣੀ ਦੀਆਂ ਤੁਕਾਂ ਸੁਣਾ ਕੇ, ਕਰਦੇ ਵਖਿਆਨ ਨੇ।

ਲਿਖਿਆ ਜੋ ਬਾਣੀ ਅੰਦਰ, ਓਹੀ ਕੁਛ ਕਹਿੰਦੇ ਐ।
ਜਥੇ ਨਾਲ ਕਰਮ ਸਿੰਘ ਦੇ, ਕਾਫੀ ਸਿੰਘ ਰਹਿੰਦੇ ਐ,
ਜਥੇ ਨਾਲ ਕਰਮ ਸਿੰਘ ਦੇ।

ਬਾਣੀ ਦੇ ਅੰਦਰ ਲਿਖਿਐ, ਖਾਣਾ ਕਬਾਬ ਨਹੀਂ।
ਪੜ੍ਹਿਐ ਇਹ ਲਿਖਿਐ ਸੁਣਿਐ, ਪੀਣੀ ਸ਼ਰਾਬ ਨਹੀਂ।
ਨਸ਼ਿਆਂ ਵਿਚ ਪਾ ਕੇ ਜਿੰਦੜੀ, ਹੋਣਾ ਖਰਾਬ ਨਹੀਂ।

ਜਿੰਦਗੀ ਬਰਬਾਦ ਕਰਦੇ, ਨਸ਼ਿਆਂ ਵਿਚ ਪੈਂਦੇ ਐ।
ਜਥੇ ਨਾਲ ਕਰਮ ਸਿੰਘ ਦੇ; ਕਾਫੀ ਸਿੰਘ ਰਹਿੰਦੇ ਐ,
ਜਥੇ ਨਾਲ ਕਰਮ ਸਿੰਘ ਦੇ।

ਆ ਕੇ ਦੀਵਾਨ ਸੰਤ ਜੀ, ਕਰਦੇ ਪਰਚਾਰ ਨੇ।
ਛਡਣੈਂ ਕਚੂੰਕਰ ਤੇਰਾ; ਜਮਾਂ ਦੀ ਮਾਰ ਨੇ।
ਸਤਿਗੁਰ ਦੀ ਚਰਨੀਂ ਲੱਗ ਜਾ, ਜੀਹਨੇ ਹੈ ਤਾਰ ਨੇ।
ਪੁੱਛ ਕੇ ਭਜਨ ਗੁਰੂ ਤੋਂ, ਜਿਹੜੇ ਜਪ ਲੈਂਦੇ ਐ।
ਜਥੇ ਨਾਲ ਕਰਮ ਸਿੰਘ ਦੇ, ਕਾਫੀ ਸਿੰਘ ਰਹਿੰਦੇ ਐ,
ਜਥੇ ਨਾਲ ਕਰਮ ਸਿੰਘ ਦੇ,

ਬਾਣੀ ਦੀ ਕੁੰਜੀ ਕਹਿੰਦੇ, ਵਾਰਾਂ ਗੁਰਦਾਸ ਦੀਆਂ।
ਸਤਿਗੁਰ ਬਿਨ ਗਿਆਨ ਨੀ ਹੋਣਾ, ਇਹੋ ਹੀ ਭਾਸ਼ਦੀਆਂ।
ਬਾਣੀ ਦੀਆਂ ਤੁਕਾਂ ਸਾਰੀਆਂ, ਇਹੋ ਹੀ ਆਖਦੀਆਂ।
ਸਤਿਗੁਰ ਤੋਂ ਭਜਨ ਪੁੱਛ ਲੈ, ਸਿਆਣੇ ਸਭ ਕਹਿੰਦੇ ਐ।
ਜਥੇ ਨਾਲ ਕਰਮ ਸਿੰਘ ਦੇ, ਕਾਫੀ ਸਿੰਘ ਰਹਿੰਦੇ ਐ,
ਜਥੇ ਨਾਲ ਕਰਮ ਸਿੰਘ ਦੇ।

ਦੇਗਾਂ ਦੇ ਰਗੜੇ ਲਾ ਕੇ, ਦੇਗਾਂ ਛਕਾਂਦੇ ਸੀ।
ਦਸਮ ਦੀ ਬਾਣੀ ਪੜ੍ਹ ਕੇ, ਦੇਗਾਂ ਬਣਾਂਦੇ ਸੀ।
ਵਿਚਿਹੇ ਸਾਕੀਆ ਸਾਗਰੇ, ਸਬਜ ਰੰਗ ਆਂਹਦੇ ਸੀ।
ਕਿ ਮਾਰਾਂ ਬਕਾਰ ਅਸਤ ਦਰ, ਵਕਤੇ ਜੰਗ ਕਹਿੰਦੇ ਐ।
ਜਥੇ ਨਾਲ ਕਰਮ ਸਿੰਘ ਦੇ, ਕਾਫੀ ਸਿੰਘ ਰਹਿੰਦੇ ਐ,
ਜਥੇ ਨਾਲ ਕਰਮ ਸਿੰਘ ਦੇ।

ਦੁਨੀਆਂ ਵਿਚ ਕਰਦੇ ਦੌਰਾ, ਦੁਨੀਆਂ ਨੂੰ ਤਾਰਦੇ।
ਜਿਹੜਾ ਕੋਈ ਪੁੱਤਰ ਮੰਗਦਾ, ਪੁੱਤਰ ਦੇ ਸਾਰਦੇ।
ਬਈਆਂ ਦੇ ਬੰਧਨ ਕੱਟਦੇ, ਸਾਗਰ ਸੰਸਾਰ ਦੇ।
ਰਾਈਆ ਹੁਣ ਦੌਰਾ ਕਰਦੇ, ਅੱਗੇ ਤੁਰ ਪੈਂਦੇ ਐ।
ਜਥੇ ਨਾਲ ਕਰਮ ਸਿੰਘ ਦੇ, ਕਾਫੀ ਸਿੰਘ ਰਹਿੰਦੇ ਐ।
ਜਥੇ ਨਾਲ ਕਰਮ ਸਿੰਘ ਦੇ।



( ਪ੍ਰਸੰਗ 19 )

ਸੂਬਾ ਬਿਸ਼ਨ ਸਿੰਘ ਜੀ ਦੇ ਦਰਵਾਜੇ ਖੋਲ੍ਹਣੇ --

ਇਕ ਵਾਰ ਕਰਮ ਸਿੰਘ ਜੀ, ਨਗਰ ਭਦੌੜ ਜਾਇ ਕੇ ਰਹਿੰਦੇ।
ਨਾਲ ਦੇ ਜਥੇ ਵਾਲਿਆਂ ਨੂੰ,ਸੰਤ ਜੀ ਮੁੱਖ 'ਚੋਂ ਇਹ ਗੱਲ ਕਹਿੰਦੇ।
ਅੱਜ ਸਾਰੇ ਖੋਲ ਦੇਣੇ, ਜਿਹੜੇ ਘਰ ਨੂੰ ਜਿੰਦਰੇ ਮਾਰੇ।
ਸੂਬਾ ਬਿਸ਼ਨ ਸਿੰਘ ਜੀ ਦੇ, ਅਸੀਂ ਹੁਣ ਦੇਣੇ ਖੋਲ੍ਹ ਦੁਆਰੇ।

ਨਾਲ ਦੇ ਜਥੇ ਵਾਲਿਆਂ ਨੂੰ, ਆਂਹਦੇ ਭੰਨ ਕੇ ਜਿੰਦਰੇ ਖੋਲ੍ਹੋ।
ਨਾਲੇ ਲੰਗਰ ਤਿਆਰ ਕਰੋ, ਜੈ ਕਾਰੇ ਸੌ ਨਿਹਾਲ ਦੇ ਬੋਲੋ।
ਰਗੜੇ ਦੇਗਾਂ ਦੇ ਲਾਵੋ, ਛਕਕੇ ਛੱਡੋ ਖੂਬ ਜੈਕਾਰੇ।
ਸੂਬਾ ਬਿਸ਼ਨ ਸਿੰਘ ਜੀ ਦੇ, ਅਸੀਂ ਹੁਣ ਦੇਣੇ ਖੋਲ੍ਹ ਦੁਆਰੇ।

ਜਥੇ ਨੇ ਲੰਗਰ ਤਿਆਰ ਕੀਤਾ, ਦੇਗਾਂ ਦੇ ਵੀ ਰਗੜੇ ਲਾਏ।
ਲੰਗਰ ਛਕਿਆ ਸਾਰਿਆਂ ਨੇ, ਦੇਗਾਂ ਦੇ ਵੀ ਗੱਫੇ ਲਾਏ।
ਹੁਣ ਜਾਣੈ ਮੁਕਤਸਰ ਨੂੰ, ਸੰਤਾਂ ਕਰ ਲਏ ਇਥੋਂ ਤਿਆਰੇ।
ਸੂਬਾ ਬਿਸ਼ਨ ਜੀ ਦੇ, ਅਸੀਂ ਹੁਣ ਦੇਣੇ ਖੋਲ੍ਹ ਦੁਆਰੇ।

ਜਥੇ ਦੇ ਸਿੰਘ ਨੇ ਅਰਜ਼ ਕਰੀ, ਜਿਹੜੇ ਜਿੰਦਰੇ ਆਪਾਂ ਭੰਨੇ।
ਓਵੇਂ ਜਿੰਦਰੇ ਲਾ ਦੇਈਏ, ਕੋਈ ਚੀਜ ਨਾ ਲੈ ਜਾਏ ਬੰਨੇ।
ਅਸੀਂ ਹੁਣ ਜਿੰਦਰੇ ਲਾਉਣੇ ਨੀ, ਖੋਲ੍ਹਣ ਆਏ ਜਿੰਦਰੇ ਮਾਰੇ।
ਸੂਬਾ ਬਿਸ਼ਨ ਸਿੰਘ ਜੀ ਦੇ, ਅਸੀਂ ਹੁਣ ਦੇਣੇ ਖੋਲ੍ਹ ਦੁਆਰੇ।

ਏਥੋਂ ਹੁਣ ਤੁਰ ਪਏ ਨੇ, ਜਾ ਕੇ ਵੇਖੀ ਮੁਕਤਸਰ ਲੋਹੜੀ।
ਓਥੇ ਕਿਵੇਂ ਬਣੇਂਦੇ ਐ, ਸੂਬੇ ਬਿਸ਼ਨ ਸਿੰਘ ਦੀ ਜੋੜੀ।
ਹੁਣ ਸੰਤ ਤੇ ਸਤਿਗੁਰ ਜੀ, ਸਾਰੇ ਪਹੁੰਚੇ ਨੇ ਗੁਰਦੁਆਰੇ।
ਸੂਬਾ ਬਿਸ਼ਨ ਸਿੰਘ ਜੀ ਦੇ, ਅਸੀਂ ਹੁਣ ਦੇਣੇ ਖੋਲ੍ਹ ਦੁਆਰੇ।

ਗੁਰੂ ਪ੍ਰਤਾਪ ਸਿੰਘ ਜੀ ਦੇ, ਮਾਤਾ ਜਿਉਣ ਕੌਰ ਜੀ ਉਥੇ।
ਮਾਤਾ ਜੀ ਨਾਲ ਜਿਉਣ, ਕੌਰ ਦੇ ਆਏ ਹੋਰ ਸਿੰਘ ਵੀ ਚੋਖੇ।
ਨਾਲੇ ਬੀਬੀਆਂ ਮਾਈਆਂ ਨੇ, ਆਏ ਇਲਾਕੇ ਦੇ ਸਿੱਖ ਸਾਰੇ।
ਸੂਬਾ ਬਿਸ਼ਨ ਸਿੰਘ ਜੀ ਦੇ, ਅਸੀਂ ਹੁਣ ਦੇਣੇ ਖੋਲ੍ਹ ਦੁਆਰੇ।

ਜਥੇ ਨਾਲ ਆਈਆਂ ਮਾਈਆਂ ਨੇ, ਨਾਲੇ ਬੀਬੀ ਜੈ ਕੌਰ ਆਈ।
ਓਦੀ ਉਥੇ ਸੂਤ ਨਹੀਂ, ਜੈ ਕੌਰ ਪਹਿਲਾਂ ਜਿਥੇ ਵਿਆਹੀ।

ਮਾਤਾ ਜਿਉਣ ਕੌਰ ਜੀ ਨੇ, ਓਹਨੂੰ ਸੱਦ ਕੇ ਵਚਨ ਉਚਾਰੇ।
ਸੂਬਾ ਬਿਸ਼ਨ ਸਿੰਘ ਜੀ ਦੇ, ਅਸੀਂ ਹੁਣ ਦੇਣੇ ਖੋਲ੍ਹ ਦੁਆਰੇ।

ਮਾਤਾ ਜੀ ਕਹਿੰਦੇ ਜੈ ਕੌਰ ਨੂੰ, ਬੀਬੀ ਸਾਡੀ ਹੈ ਇਹ ਮਰਜੀ।
ਸੂਬਾ ਬਿਸ਼ਨ ਸਿੰਘ ਜੀ ਦੇ; ਰਾਖੀ ਕਰ ਲੈ ਜਾ ਕੇ ਘਰ ਦੀ।
ਜੈ ਕੌਰ ਓਵੇਂ ਮੰਨ ਗਈਐ, ਮਾਤਾ ਜੀ ਦੇ ਵਚਨ ਉਚਾਰੇ।
ਸੂਬਾ ਬਿਸ਼ਨ ਸ਼ਿੰਘ ਜੀ ਦੇ, ਅਸੀਂ ਹੁਣ ਦੇਣੇ ਖੋਲ੍ਹ ਦੁਆਰੇ।

ਮਾਤਾ ਜਿਉਣ ਕੌਰ ਜੀ ਨੇ, ਸੱਦੇ ਸੰਤ ਆਪ ਦੇ ਪਾਸ ਐ।
ਜੈ ਕੌਰ ਤੇ ਬਿਸ਼ਨ ਸਿੰਘ ਦੀ,ਤੁਸੀਂ ਹੁਣ ਕਰ ਦੇਵੋ ਅਰਦਾਸ ਐ।
ਅਰਦਾਸਾ ਕਰਿਆ ਸੰਤਾਂ ਨੇ, ਰਾਈਆ ਛਡਦੇ ਖੂਬ ਜੈ ਕਾਰੇ।
ਸੂਬਾ ਬਿਸ਼ਨ ਸਿੰਘ ਜੀ ਦੇ, ਅਸੀਂ ਹੁਣ ਦੇਣੇ ਖੋਲ੍ਹ ਦੁਆਰੇ।



## ( ਪ੍ਰਸੰਗ 20 )

ਲਾਲ ਸਿੰਘ ਭਦੌੜ ਵਾਲੇ ਤੋਂ ਸੰਤਾਂ ਨੇ ਮੱਝ ਲੈ ਕੇ ਮੰਗਣਾ ਕਰਨਾ –

ਕਰਮ ਸਿੰਘ ਨਗਰ ਭਦੌੜ ਗਏ, ਪਹੁੰਚੇ ਲਾਲ ਸਿੰਘ ਦੇ ਦੁਆਰੇ।
ਕੱਲੇ ਈ ਪਹੁੰਚੇ ਨਹੀਂ, ਜਥੇ ਦੇ ਸਿੰਘ ਨਾਲ ਸੀ ਸਾਰੇ।
ਜਥੇ 'ਚੋਂ ਇਕ ਖਾਲਸੇ ਨੇ, ਕੀਤੀ ਸੰਤਾਂ ਅੱਗੇ ਬਾਣੀ।
ਸੰਤਾਂ ਦੀ ਹੱਦ ਹੋ ਗਈ, ਪੂਰੀ ਕਰ ਦਿੰਦੇ ਮਨ-ਮਾਨੀ।

ਨਾਲ ਦੇ ਸਿੱਖਨੇ ਅਰਜ ਕਰੀ,ਲਾਲ ਦੇ ਘਰ ਵਿਚ ਹੈ ਨਹੀਂ ਘਰਦੀ।
ਘਰ ਦੀ ਬਰਬਾਦੀ ਐ, ਜ਼ਿਚਰ ਘਰ ਨਹੀਂ ਆਉਂਦੀ ਘਰ ਦੀ।
ਸੰਤ ਜੀ ਕਿਰਪਾ ਕਰ ਦੇਵੋਂ ਲਾਲ ਦੇ ਆਵੇ ਘਰੇ ਜਨਾਨੀ।
ਸੰਤਾਂ ਦੀ ਹੱਦ ਹ ਗਈ, ਪੂਰੀ ਕਰ ਦਿੰਦੇ ਮਨ-ਮਾਨੀ।

ਸੰਤਾਂ ਨੇ ਵਚਨ ਕਰਿਆ, ਪਲਿਓਂ ਲਾਲ ਸਿੰਘ ਕੁਛ ਦੇਵੇ।
ਤਾਂ ਫਿਰ ਇਹਦੇ ਪੱਕਣਗੇ, ਘਰ ਵਿਚ ਪੂਰੇ ਮਿੱਠੇ ਮੇਵੇ।
ਸੰਤਾਂ ਕਰਮ ਸਿੰਘ ਜੀ ਨੇ, ਇਹ ਜਦ ਮੁੱਖ 'ਚੋਂ ਕੀਤੀ ਬਾਨੀ।
ਸੰਤਾਂ ਦੀ ਹੱਦ ਹੋ ਗਈ, ਪੂਰੀ ਕਰ ਦਿੰਦੇ ਮਨ-ਮਾਨੀ।

ਸੰਤਾਂ ਦੀ ਗੱਲ ਸੁਣਕੇ, ਕੀਤਾ ਲਾਲ ਸਿੰਘ ਨੇ ਬੋਲਾ।
ਮੇਰੇ ਘਰ ਵਿਚ ਜੋ ਕੁਛ ਹੈ, ਉਹਨੀ ਥੋਖੋਂ ਸੰਤ ਜੀ ਓਹਲਾ।
ਘਰ ਵਿਚ ਮੱਝ ਖੜੋਤੀ ਹੈ,ਤੁਸੀਂ ਹੁਣ ਲੈ ਜਾਓ ਜਿੱਥੇ ਲਿਜਾਣੀ।
ਸੰਤਾਂ ਦੀ ਹੱਦ ਹੋ ਗਈ, ਪੂਰੀ ਕਰ ਦਿੰਦੇ ਮਨ-ਮਾਨੀ।

ਸੰਤਾਂ ਮੱਝ ਵੇਚਤੀ ਐ, ਓਹਦੇ ਦਮੜੇ ਵੱਟੇ ਨੱਬੇ।
ਨੱਬਿਆਂ ਦੀ ਰਸਤ ਲੈ ਲਈਐ, ਓਦੋਂ ਈ ਲੰਗਰ ਪੂਰੇ ਫੱਬੇ।
ਸੰਤਾਂ ਜੱਗ ਰਚਾਤਾ ਹੈ, ਲੰਗਰ ਵਿਚ ਤੋਟ ਨੀ ਆਣੀ।
ਸੰਤਾਂ ਦੀ ਹੱਦ ਹੋ ਗਈ, ਪੂਰੀ ਕਰ ਦਿੰਦੇ ਮਨ-ਮਾਨੀ।

ਸੰਤਾਂ ਨੇ ਵਚਨ ਕਰਿਆ, ਮੰਗਣਾ ਲਾਲ ਸਿੰਘ ਦਾ ਹੋਇਆ।
ਲਾਲ ਸਿੰਘ ਰਾਤੀਂ ਸੁੱਤੇ ਨੂੰ, ਪ੍ਰਸ਼ਨ ਇਸ ਤਰਾਂ ਦਾ ਹੋਇਆ।

ਭਾਈ ਰੂਪੇ ਪਿੰਡ ਆ ਜਾ, ਜੇ ਤੂੰ ਲੜਕੀ ਲੈ ਕੇ ਜਾਣੀ।
ਸੰਤਾਂ ਦੀ ਹੱਦ ਹੋ ਗਈ, ਪੂਰੀ ਕਰ ਦਿੰਦੇ ਮਨ-ਮਾਨੀ।

ਲਾਲ ਸਿੰਘ ਵਿਚ ਹੈਰਾਨੀ ਦੇ, ਸੋਚਾਂ ਸੋਚ ਸੋਚ ਤੁਰ ਪੈਂਦਾ।
ਤੁਰਿਆ ਵੇਲੇ ਆਥਣ ਦੇ, ਰਾਤੀਂ ਦੁੱਲੇ ਵਾਲੇ ਰਹਿੰਦਾ।
ਭਾਈ ਰੂਪੇ ਪਹੁੰਚ ਗਿਆ, ਅੰਮ੍ਰਿਤ ਵੇਲੇ ਪਹੁ ਫੁਟਾਣੀ।
ਸੰਤਾਂ ਦੀ ਹੱਦ ਹੋ ਗਈ, ਪੂਰੀ ਕਰ ਦਿੰਦੇ ਮਨ-ਮਾਨੀ।

ਸੰਗਤ 'ਕੱਠੀ ਹੋਈ ਸੀ, ਲਿਆਈਏ ਲਾਲ ਸਿੰਘ ਨੂੰ ਜਾ ਕੇ।
ਸੰਗਤ ਫਿਰ ਖੁਸ਼ ਹੋ ਗਈ, ਦਰਸ਼ਨ ਲਾਲ ਸਿੰਘ ਦੇ ਪਾ ਕੇ।
ਮਾਈ ਨੇ ਆਖ ਦਿੱਤਾ, ਇਹਨੂੰ ਵਿਆਹ ਦਿਓ ਮੇਰੀ ਭਾਨੀ।
ਸੰਤਾਂ ਦੀ ਹੱਦ ਹੋ ਗਈ, ਪੂਰੀ ਕਰ ਦਿੰਦੇ ਮਨ-ਮਾਨੀ।

ਸੰਗਤ ਨੇ ਹਵਨ ਕਰਿਆ, ਕਰਤੀ ਭਾਨ ਕੌਰ ਦੀ ਸ਼ਾਦੀ।
'ਰਾਈਆ' ਲਾਲ ਸਿੰਘ ਤੁਰਿਆ, ਨਾਲੇ ਭਾਨ ਕੌਰ ਲੈ ਆਂਦੀ।
ਵਿਆਹੇ ਲਾਲ ਸਿੰਘ ਜੀ ਤੋਂ, ਸਾਰੇ ਲੋਕੀਂ ਹੋਣ ਹੈਰਾਨੀ।
ਸੰਤਾਂ ਦੀ ਹੱਦ ਹੋ ਗਈ, ਪੂਰੀ ਕਰ ਦਿੰਦੇ ਮਨ-ਮਾਨੀ।



## ( ਪ੍ਰਸੰਗ 21 )

ਸੰਤ ਕਰਮ ਸਿੰਘ ਜੀ ਨੇ ਧਿੰਗੜ ਪਿੰਡ ਦੇ ਨਾਈ ਨੂੰ ਪੰਜ ਪੁੱਤਰ ਦੇਣੇ ਦੋ ਵਾਰੀ ਜੋੜੇ ਅਤੇ ਇਕ ਇੱਕਲਾ —

ਕਰਮ ਸਿੰਘ ਧਿੰਗੜ ਗਏ ਨੇ, ਸੰਗਤਾਂ ਦੀ ਨਜ਼ਰ ਪਏ ਨੇ,
ਚਰਨੀਂ ਸਭ ਆਣ ਢਏ ਨੇ, ਇਕ,ਨਾਈ ਨੇ ਵੀ ਅਰਜ ਗੁਜ਼ਾਰੀ,
ਕਰਮ ਸਿੰਘ ਸੰਤਾਂ ਦਾ, ਜਸ ਜੱਗ ਤੇ ਫੈਲ ਗਿਆ ਭਾਰੀ,
ਕਰਮ ਸਿੰਘ ।

ਨਾਈ ਨੇ ਅਰਜ ਕਰੀ ਹੈ, ਸਾਡੇ ਘਰ ਪੁੱਤਰ ਨਹੀਂ ਹੈ,
ਡੇੜੀ ਹੁਣ ਸ਼ਰਨ ਲਈ ਹੈ, ਨਾਈ ਅਰਜਾਂ ਕਰਨ ਨਰ ਨਾਰੀ,
ਕਰਮ ਸਿੰਘ ਸੰਤਾਂ ਦਾ, ਜਸ ਜੱਗ ਤੇ ਫੈਲ ਗਿਆ ਭਾਰੀ,
ਕਰਮ ਸਿੰਘ ।

ਰਸਨਾਂ 'ਚੋਂ ਸੰਤ ਸੁਣਾਉਂਦੇ, ਕਰਕੇ ਇਸ਼ਨਾਨ ਹਾਂ ਆਉਂਦੇ,
ਦਰਗਾਹ 'ਚੋਂ ਪੁੱਤ ਲਿਆਉਂਦੇ,ਪੂਰੀ ਕਰ ਦਿਆਗੇ ਮਰਜੀ ਤੁਮਾਰੀ,
ਕਰਮ ਸਿੰਘ ਸੰਤਾਂ ਦਾ, ਜਸ ਜੱਗ ਤੇ ਫੈਲ ਗਿਆ ਭਾਰੀ,
ਕਰਮ ਸਿੰਘ ।

ਕਰਮ ਸਿੰਘ ਲੱਗੇ ਕਹਿਣੇ, ਜਿੰਨੇ ਹੈ ਪੁੱਤਰ ਲੈਣੇ,
ਅਖੰਡ ਪਾਠ ਕਰਨੇ ਪੈਣੇ, ਸੌਦਾ ਕਰੋ ਜਿਵੇਂ ਮਰਜ਼ੀ ਤੁਮਾਰੀ,
ਕਰਮ ਸਿੰਘ ਸੰਤਾਂ ਦਾ, ਜਸ ਜੱਗ ਤੇ ਫੈਲ ਗਿਆ ਭਾਰੀ,
ਕਰਮ ਸਿੰਘ ।

ਅਖੰਡ ਪਾਠ ਮੰਨ ਲਿਆ ਨਾਈਆਂ, ਨੈਣ ਤਿੰਨ ਟੂਮਾਂ ਲਾਹੀਆਂ,
ਸੰਤਾਂ ਦੇ ਅੱਗੇ ਟਿਕਾਈਆਂ, ਨਾਲੇ ਰਸਨਾਂ 'ਚੋਂ ਬਾਤ ਉਚਾਰੀ,

ਕਰਮ ਸਿੰਘ ਸੰਤਾਂ ਦਾ, ਜਸ਼ ਜੱਗ ਤੇ ਫੈਲ ਗਿਆ ਭਾਰੀ,
ਕਰਮ ਸਿੰਘ।

ਟੂਮਾਂ ਤੇ ਅਖੰਡ ਪਾਠ ਵੱਟੇ, ਕਰ ਲਏ ਨੇ ਸਭ ਕੁਛ ਕੱਠੇ,
ਪੁੱਤਰਾਂ ਦੇ ਲਾਤੇ ਰੱਟੇ, ਗਿਣਤੀ ਪੰਜ ਪੁੱਤਰਾਂ ਦੀ ਕੀਤੀ ਸਾਰੀ,
ਕਰਮ ਸਿੰਘ ਸੰਤਾਂ ਦਾ, ਜਸ ਜੱਗ ਤੇ ਫੈਲ ਗਿਆ ਭਾਰੀ,
ਕਰਮ ਸਿੰਘ।

ਦੋ ਪੁੱਤ ਦੋ ਦੋ ਵਾਰੀ, ਜੋੜੇ ਈ ਦੋਨੋਂ ਵਾਰੀ,
ਪੰਜਵਾਂ ਤੀਜੀ ਵਾਰੀ, ਗਿਣਤੀ ਪੰਜਾਂ ਦੀ ਹੋ ਗਈ ਸਾਰੀ,
ਕਰਮ ਸਿੰਘ ਸੰਤਾਂ ਦਾ, ਜਸ ਜੱਗ ਤੇ ਫੈਲ ਗਿਆ ਭਾਰੀ,
ਕਰਮ ਸਿੰਘ।

ਨਾਈ ਪੰਜ ਪੁੱਤ ਲੈ ਗਿਆ, ਪੁੱਤ ਲੈ ਘਰ ਵਿਚ ਬਹਿ ਗਿਆ,
ਅਖੰਡ ਪਾਠ ਕਰਨੋਂ ਰਹਿ ਗਿਆ,ਅਖੰਡ ਪਾਠ ਤੋਂ ਕਰੀ ਇਨਕਾਰੀ,
ਕਰਮ ਸਿੰਘ ਸੰਤਾਂ ਦਾ, ਜਸ ਜੱਗ ਤੇ ਫੈਲ ਗਿਆ ਭਾਰੀ,
ਕਰਮ ਸਿੰਘ।

ਅਖੰਡ ਪਾਠ ਜਦੋਂ ਨਾ ਹੋਇਆ, ਪੰਜਵਾਂ ਫਿਰ ਪੁੱਤਰ ਮੋਇਆ,
ਧਾਂਹੀਂ ਮਾਰ ਨਾਈ ਰੋਇਆ, ਮੱਤ ਨਾਈ ਦੀ ਗਈ ਸੀ ਮਾਰੀ,
ਕਰਮ ਸਿੰਘ ਸੰਤਾਂ ਦਾ, ਜਸ ਜੱਗ ਤੇ ਫੈਲ ਗਿਆ ਭਾਰੀ,
ਕਰਮ ਸਿੰਘ।

ਨਾਈ ਨੇ ਤਰਲਾ ਕੀਤਾ, ਘਿਉ ਦਾ ਹੈ ਇਕੋ ਪੀਪਾ,
ਸੰਤਾਂ ਪ੍ਰਵਾਨ ਹੈ ਕੀਤਾ, ਕਹਿੰਦੇ ਖੰਡ ਲੈ ਆ ਪੀਪੇ ਜਿੰਨੀ ਭਾਰੀ,
ਕਰਮ ਸਿੰਘ ਸੰਤਾਂ ਦਾ, ਜਸ ਜੱਗ ਤੇ ਫੈਲ ਗਿਆ ਭਾਰੀ,
ਕਰਮ ਸਿੰਘ।

ਖੰਡ ਤੇ ਘਿਓ ਰਲੌਂਦੇ, ਸੰਗਤਾਂ ਨੂੰ ਖੂਬ ਛਕਾਉਂਦੇ,
ਏਹੀ ਅਖੰਡ ਪਾਠ ਮਨਾਉਂਦੇ, ਫੇਰ ਦੇਂਵਦੇ ਪੁੱਤਰ ਦੂਜੀ ਵਾਰੀ,
ਕਰਮ ਸਿੰਘ ਸੰਤ ਦਾ, ਜਸ ਜੱਗ ਤੇ ਫੈਲ ਗਿਆ ਭਾਰੀ,
ਕਰਮ ਸਿੰਘ !



## ( ਪ੍ਰਸੰਗ 22 )

ਪਿੰਡ ਧਿੰਗੜ ਦੇ ਕਿਸ਼ਨ ਸਿੰਘ ਦੀ ਲੜਕੀ ਨਿਹਾਲ ਕੌਰ ਨੂੰ ਪੁੱਤਰ ਦੀ ਦਾਤ ਬਖਸ਼ਣੀ –

ਕਿਸ਼ਨ ਸਿੰਘ ਸਿੱਖ ਸੀ ਧਿੰਗੜ ਦਾ,ਜਿਸਦੀ ਲੜਕੀ ਰਾਮੇ ਵਿਆਹੀ।
ਨਿਹਾਲ ਕੌਰ ਨਾਂ ਸੀ ਲੜਕੀ ਦਾ,ਲਾਲ ਸਿੰਘ ਸੀ ਓਸ ਦਾ ਸਾਈਂ।
ਕਰਮ ਸਿੰਘ ਕੋਲੇ ਆਉਂਦੇ ਨੇ, ਲੜਕੇ ਬਾਬਤ ਢਾਈ ਪਾਈ।
ਪੁੱਤਰ ਤੋਂ ਵਾਂਝਿਆਂ ਨੂੰ, ਕਰਮ ਸਿੰਘ ਜਾਣ ਪੁਤਰ ਵਰਤਾਈ।

ਕਿਸ਼ਨ ਸਿੰਘ ਅਰਜ਼ਾਂ ਕਰਦਾ ਹੈ,ਨਾਂਲੇ ਅਰਜਾਂ ਕਰੇ ਨਿਹਾਲੀ।
ਮੇਰੇ ਤੇ ਮਿਹਰ ਕਰੋ, ਸੰਤ ਜੀ ਗੋਦੀ ਪਈ ਐ ਖਾਲੀ।

ਲਾਲ ਸਿੰਘ ਵੀ ਹੱਥ ਜੋੜੇ, ਜਿਹੜਾ ਕਿਸ਼ਨ ਸਿੰਘ ਦਾ ਜਵਾਈ।
ਪੁੱਤਰਾਂ ਤੋਂ ਵਾਂਝਿਆਂ ਨੂੰ,ਕਰਮ ਸਿੰਘ ਜਾਣ ਪੁੱਤਰ ਵਰਤਾਈ।

ਸੰਤਾਂ ਨੇ ਸੁਣ ਲਿਆ ਹੈ, ਤਿੰਨਾਂ ਦਾ ਪੁੱਤਰ ਦੇ ਲਈ ਕਹਿਣਾ।
ਕਰਮ ਸਿੰਘ ਕਹਿੰਦੇ ਉਨ੍ਹਾਂ ਨੂੰ, ਜੇ ਹੈ ਪੁੱਤਰ ਤੁਸਾਂ ਨੇ ਲੈਣਾ।
ਬੀਬੀ ਟੂਮਾਂ ਲਾਹ ਦੇਵੇ, ਦੋਵੇ ਅਖੰਡ ਪਾਠ ਕਰਵਾਈ।
ਪੁੱਤਰਾਂ ਤੋਂ ਵਾਂਝਿਆਂ ਨੂੰ, ਕਰਮ ਸਿੰਘ ਜਾਣ ਪੁੱਤਰ ਵਰਤਾਈ।

ਸੰਤਾਂ ਦੀ ਗੱਲ ਸੁਣ ਕੇ, ਚੜ੍ਹ ਗਈ ਲਾਲ ਸਿੰਘ ਨੂੰ ਲਾਲੀ।
ਗਲ 'ਚੋਂ ਲਾਹ ਕੇ ਰਖਦੀ ਐ, ਟੂਮਾਂ ਸੰਤਾਂ ਅੱਗੇ ਨਿਹਾਲੀ।
ਪਾਠ ਅਖੰਡ ਕਰਾ ਦਿਆਂਗੇ, ਸੰਤਾਂ ਮੂਹਰੇ ਅਰਜ਼ ਸੁਣਾਈ।
ਪੁੱਤਰਾਂ ਤੋਂ ਵਾਂਝਿਆਂ ਨੂੰ, ਕਰਮ ਸਿੰਘ ਜਾਣ ਪੁੱਤਰ ਵਰਤਾਈ।

ਸਮਾਂ ਕੁਛ ਬੀਤਿਆ ਜਾ, ਪੁਤਰ ਬੀਬੀ ਦੇ ਘਰ ਆਇਆ।
ਓਹਨੇ ਸਦ ਕੇ ਸੰਤਾਂ ਨੂੰ, ਓਦੋਂ ਈ ਪਾਠ ਅਖੰਡ ਕਰਾਇਆ।
'ਰਾਈਆ' ਸਾਲ ਜਾ ਦੋ ਬੀਤੇ, ਦੂਜੇ ਪੁਤ ਦੀ ਮਿਲੀ ਵਧਾਈ।
ਪੁਤਰਾਂ ਤੋਂ ਵਾਂਝਿਆਂ ਨੂੰ, ਕਰਮ ਸਿੰਘ ਜਾਣ ਪੁਤਰ ਵਰਤਾਈ।



## ( ਪ੍ਰਸੰਗ 23 )

ਧਿੰਗੜ ਪਿੰਡ ਤੋਂ ਚੱਲ ਕੇ ਸੰਤ ਕਰਮ ਸਿੰਘ ਜੀ ਦਾ ਜਥੇ ਸਮੇਤ ਰਾਤ ਪਿੱਥੋਂ ਪਿੰਡ ਸੂਬਾ ਸ਼ੇਰ ਸਿੰਘ ਜੀ ਦੇ ਰਹਿਣਾ, ਬਿਨਾਂ

ਬਿਸਤਰਿਓਂ ਸਿਆਲ਼ ਦੀ ਰਾਤ ਕੱਟਣੀ ਤੇ ਸਵੇਰੇ ਸੂਬਾ ਜੀ ਨੇ ਮਾਫੀ ਮੰਗਣੀ --

ਧਿੰਗੜ ਪਿੰਡੋਂ ਤੁਰ ਪਏ ਨੇ, ਸੰਤ ਜੀ ਕਰਕੇ ਤੇ ਅਰਦਾਸ ਐ।
ਪਿਥੋਂ ਪਿੰਡ ਪਹੁੰਚ ਗਏ ਨੇ, ਸੂਬਾ ਸ਼ੇਰ ਸਿੰਘ ਜੀ ਪਾਸ ਐ।
ਜਾ ਕੇ ਡੇਰੇ ਲਾ ਦਿੱਤੇ, ਸੰਗਤ ਪਹੁੰਚ ਗਈਐ ਸਾਰੀ।
ਸੂਬਾ ਜੀ ਮਾਫੀ ਮੰਗਦੇ ਐ, ਮੈਥੋਂ ਗਲ਼ਤੀ ਹੋ ਗਈ ਭਾਰੀ।

ਘਰ ਵਿਚ ਕੰਮ ਜਰੂਰੀ ਸੀ, ਸੌਂ ਗਏ ਗੱਲਾਂ ਕਰਦੇ ਕਰਦੇ।
ਬਿਸਤਰੇ ਦੇਣੋਂ ਭੁੱਲ ਗਏ ਐ, ਜਿੰਨੇ ਜੀਅ ਸੀ ਸਾਰੇ ਘਰਦੇ।
ਮਹੀਨਾ ਉਤੋਂ ਸਰਦੀ ਦਾ, ਪੂਰੇ ਜੋਰ ਦੀ ਪੈਂਦੀ ਠਾਰੀ।
ਸੂਬਾ ਜ਼ੀ ਮਾਫੀ ਮੰਗਦੇ ਐ, ਮੈਥੋਂ ਗਲਤੀ ਹੋ ਗਈ ਭਾਰੀ।

ਉਧਰ ਸੰਤ ਕਰਮ ਸਿੰਘ ਨੇ, ਕੀਤਾ ਸ਼ੰਗਤ ਨੂੰ ਫੁਰਮਾਨ ਐਂ।
ਅੱਧੀ ਰਾਤ ਬੀਤ ਗਈ ਐ, ਕਰਲਉ ਸਾਰੇ ਹੀ ਇਸ਼ਨਾਨ ਐਂ।
ਓਥੇ ਖੂਹੀ ਕੋਲੇ ਈ ਸੀ, ਉਠਕੇ ਸ਼ੰਗਤ ਨਹਾਲਈ ਸਾਰੀ।
ਸੂਤਾ ਜੀ ਮਾਫੀ ਮੰਗਦੇ ਐ, ਮੈਥੋਂ ਗਲਤੀ ਹੋ ਗਈ ਭਾਰੀ।

ਬੈਠੇ ਭਜਨ ਕਰੀ ਜਾਂਦੇ, ਜਿੰਨੇ ਸਿੰਘ ਜਥੇ ਦੇ ਸਾਰੇ।
ਬਿਰਤੀ ਜੋੜੀ ਬੈਠੇ ਐ, ਹੈ ਸਨ ਸਭ ਦੇ ਚੌਕੜੇ ਮਾਰੇ।
ਉੱਚੀ ਸਾਹ ਕੋਈ ਲੈਂਦਾ ਨੀ, ਸਾਰੇ ਮੋਨ ਬੈਠੇ ਹੈ ਧਾਰੀ।
ਸੂਬਾ ਜ਼ੀ ਮਾਫੀ ਮੰਗਦੇ ਐ, ਮੈਥੋਂ ਗਲਤੀ ਹੋ ਗਈ ਭਾਰੀ।

ਅਰਜਾਂ ਕਰਦੇ ਸੂਬੇ ਨੂੰ, ਸੰਤ ਜੀ ਨਾਲ ਹਲੀਮੀ ਬੋਲੇ।
ਕਿਹੜਾ ਪਾਲਾ ਸਾਲਾ ਹੈ, ਜਿਹੜਾ ਆਵੇ ਸਾਡੇ ਕੋਲੇ।
'ਰਾਈਆ' ਭਜਨ ਕਰਦਿਆਂ ਨੇ,ਬਹੁਤ ਹੀ ਵਧੀਆ ਰਾਤ ਗੁਜਾਰੀ।
ਸੂਬਾ ਜੀ ਮਾਫੀ ਮੰਗਦੇ ਐ, ਮੈਥੋਂ ਗਲਤੀ ਹੋ ਗਈ ਭਾਰੀ।



## ( ਪ੍ਰਸੰਗ 24 )

ਪਿੱਥੋ ਪਿੰਡ ਤੋਂ ਸੰਤ ਕਰਮ ਸਿੰਘ ਜੀ ਨੇ ਆਪਣੇ ਵਿਦਿਆ ਗੁਰੂ ਅੰਚਲ ਦਾਸ ਕੋਲ ਪਿੰਡ ਬੋਹੜ ਵਾਲੇ ਚੱਕ ਜਾਣਾ –

ਪਿੱਥੋ ਪਿੰਡ ਤੋਂ ਕਰ ਲਏ ਤਿਆਰੇ, ਸੰਤ ਜੀ ਚੱਕਾਂ ਵੱਲ ਪਧਾਰੇ,
ਨਾਲੇ ਸਿੰਘ ਜਥੇ ਦੇ ਸਾਰੇ, ਜਾ ਕੇ ਚੱਕੀਂ ਰਹਿੰਦੇ ਐ।
ਚੇਲਾ ਗੁਰੂ, ਗੁਰੂ ਹੈ ਚੇਲਾ, ਇਹ ਗੁਰਦਾਸ ਜੀ ਕਹਿੰਦੇ ਐ।

ਬੋਹੜ ਵਾਲੇ ਚੱਕੀ ਜਾ ਕੇ, ਚਰਨਾਂ ਵਿਚੋਂ ਜੋੜੇ ਲਾਹ ਕੇ,
ਵਿਦਿਆ ਗੁਰੂ ਨੂੰ ਸੀਸ ਨਿਵਾਕੇ, ਜਾ ਕੇ ਚਰਨੀਂ ਪੈਂਦੇ ਐ।
ਚੇਲਾ ਗੁਰੂ, ਗੁਰੂ ਹੈ ਚੇਲਾ, ਇਹ ਗੁਰਦਾਸ ਜੀ ਕਹਿੰਦੇ ਐ।

ਅੰਚਲ ਦਾਸ ਗੁਰੂ ਜੀ ਬੋਲੇ, ਤੁਸੀਂ ਹੁਣ ਆਏ ਸਾਡੇ ਕੋਲੇ।
ਇਹ ਹੁਣ ਹੈ ਨਹੀਂ ਕੋਈ ਓਹਲੇ, ਸੰਤ ਨਾ ਗੁੱਝੇ ਰਹਿੰਦੇ ਐ।
ਚੇਲਾ ਗੁਰੂ, ਗੁਰੂ ਹੈ ਚੇਲਾ, ਇਹ ਗੁਰਦਾਸ ਜੀ ਕਹਿੰਦੇ ਐ।

ਐਤਲ ਦਾਸ ਆਂਵਦੇ ਅੱਗੇ, ਚਰਨੀਂ ਕਰਮ ਸਿੰਘ ਦੇ ਲੱਗੇ।
ਤੁਸੀਂ ਹੁਣ ਮੈਥੋਂ ਲੰਘ ਗਏ ਅੱਗੇ, ਉਲਟੇ ਚਰਨੀਂ ਪੈਂਦੇ ਐ।
ਚੇਲਾ ਗੁਰੂ, ਗੁਰੂ ਹੈ ਚੇਲਾ, ਇਹ ਗੁਰਦਾਸ ਜੀ ਕਹਿੰਦੇ ਐ।

ਮੈਂ ਤਾਂ ਸਿਰਫ ਪੜ੍ਹਾਈ ਬਾਣੀ,ਤੁਸੀਂ ਹੁਣ ਹੋ ਗਏ ਬ੍ਰਹਮ ਗਿਆਨੀ।
ਥੋੜੀ ਗਤ ਨਾ ਜਾਵੇ ਜਾਣੀ, ਕਿਹੜੀ ਮੰਜਲ ਰਹਿੰਦੇ ਐ।
ਚੇਲਾ ਗੁਰੂ, ਗੁਰੂ ਹੈ ਚੇਲਾ, ਇਹ ਗੁਰਦਾਸ ਜੀ ਕਹਿੰਦੇ ਐ।

ਇਕ ਦੂਜੇ ਨੂੰ ਦੂਜਾ ਚਾਹੁੰਦੇ, ਦੋਨੋਂ ਰਲਕੇ ਖੁਸ਼ੀ ਮਨਾਉਂਦੇ,
ਗੁਣ ਦੂਜੇ ਦੇ ਦੂਜਾ ਗਾਉਂਦੇ, ਭਾਈਆ ਰਸਤੇ ਪੈਂਦੇ ਐ।
ਚੇਲਾ ਗੁਰੂ, ਗੁਰੂ ਹੈ ਚੇਲਾ, ਇਹ ਗੁਰਦਾਸ ਜੀ ਕਹਿੰਦੇ ਐ।

( ਪ੍ਰਸੰਗ 25 )

ਪਿੰਡ ਕੋਠੇ ਗੁਰੂ ਕੇ ਦੇ ਤਾਰਾ ਸਿੰਘ ਨੂੰ ਸੁੰਦਰ ਸਿੰਘ ਦੀ ਜਮੀਨ ਲੈ ਕੇ ਦੇਣੀ —

ਕੋਠੇ ਪਿੰਡ ਗੁਰੂ ਕੇ ਰਹਿੰਦਾ, ਤਾਰਾ ਸਿੰਘ ਨਾਮ ਹੈ ਪੈਂਦਾ,
ਬਾਣੀ ਪੜ੍ਹਦਾ ਉਠਦਾ ਬਹਿੰਦਾ, ਰੱਖਦਾ ਪੂਰੀ ਰਹਿਣੀ ਐ।
ਸੰਤ ਜੀ ਸੁੰਦਰ ਸਿੰਘ ਨੂੰ ਕਹਿੰਦੇ, ਜਿਮੀ ਦੇਣੀ ਪੈਣੀ ਐ।

ਸੁੰਦਰ ਸਿੰਘ ਨੂੰ ਸੱਦ ਲਿਆ ਕੋਲੇ, ਮੁੱਖ 'ਚੋਂ ਕਰਮ ਸਿੰਘਜੀ ਬੋਲੇ;
ਰਹਿਣੀ ਨਾਹੀਂ ਤੇਰੇ ਕੋਲੇ, ਮੇਰੀ ਇਹੋ ਕਹਿਣੀ ਐਂ।
ਸੰਤ ਜੀ ਸੁੰਦਰ ਸਿੰਘ ਨੂੰ ਕਹਿੰਦੇ, ਜਿਮੀ ਦੇਣੀ ਪੈਣੀ ਐਂ।

ਤਾਰਾ ਸਿੰਘ, ਸੁੰਦਰ ਸਿੰਘ ਭਾਈ, ਸੁੰਦਰ ਬਾਹਰ ਕਰੀ ਕਮਾਈ,
ਆ ਕੇ ਜਿਮੀ ਜਿਕੋਂ ਛਡਾਈ, ਓਹ 'ਚੋਂ ਅੱਧੀ ਲੈਣੀ ਐਂ।
ਸੰਤ ਜੀ ਸੁੰਦਰ ਸਿੰਘ ਨੂੰ ਕਹਿੰਦੇ, ਜਿਮੀ ਦੇਣੀ ਪੈਣੀ ਐਂ।

ਸੁੰਦਰ ਸਿੰਘ ਬੋਲਦਾ ਕੋਰਾ, ਮੈਂ ਨਹੀਂ ਜਿਮੀ ਦੇਣੀ ਭੋਰਾ,
ਸਾਰੀ ਰੱਖਣੀ ਓਰਾ ਓਰਾ, ਜਾਨ ਭਾਵੇਂ ਦੇਣੀ ਪੈਣੀ ਐਂ।
ਸੰਤ ਜੀ, ਸੁੰਦਰ ਸਿੰਘ ਨੂੰ ਕਹਿੰਦੇ, ਜਿਮੀ ਦੇਣੀ ਪੈਣੀ ਐਂ।

ਸੁੰਦਰ ਸਿੰਘ ਦਾ ਸੁਣਕੇ ਵਾਕ ਐ,ਸੰਤਾਂ ਮੁੱਖ 'ਚੋਂ ਦਿਤਾ ਆਖ ਐਂ।
ਅੱਧੀ ਵਾਲੀ ਛੱਡਤੀ ਝਾਕ ਐ, ਲੈ ਹੁਣ ਸਾਰੀ ਲੈਣੀ ਐਂ।
ਤਾਰਾ ਸਿੰਘ ਨੂੰ, ਸੁੰਦਰ ਸਿੰਘਾ, ਜਿਮੀ ਦੇਣੀ ਪੈਣੀ ਐਂ।

ਖੂਹ ਤੇ ਸੰਤ ਕਰਨ ਇਸ਼ਨਾਨ ਐ,ਸੁੰਦਰ ਸਿੰਘ ਦੀ ਤੀਵੀ ਆਨ ਐਂ।
ਖੂਹ ਵਿਚ ਲੱਗੀ ਡੋਲ ਵਗਾਨ ਐ, ਨਾ ਹੁਣ ਰੋਕੀ ਰਹਿਣੀ ਐਂ।
ਤਾਰਾ ਸਿੰਘ ਨੂੰ, ਸੁੰਦਰ ਸਿੰਘ, ਜਿਮੀ ਦੇਣੀ ਪੈਣੀ ਐਂ।

ਲਾਲ ਸਿੰਘ ਬੜਾ ਸਮਝਾਤਾ, ਮੰਨਿਆ ਨਹੀਂ ਕਿਸੇ ਦਾ ਆਖਾ,
ਸੰਤਾ ਨੇ ਵੀ ਤੀਰ ਚਲਾਤਾ, ਏਹ ਹੁਣ ਚੁੱਪ ਏ ਰਹਿਣੀ ਐਂ।
ਤਾਰਾ ਸਿੰਘ ਨੂੰ, ਸੁੰਦਰ ਸਿੰਘਾ, ਜਿਮੀ ਦੇਣੀ ਪੈਣੀ ਐਂ।

ਖੂਹ ਤੇ ਚੁੱਪ ਦਾ ਮਿਲਿਆ ਸਰਾਪ ਐ,ਘਰਨੂੰ ਤੁਰ ਪੈਂਦੀ ਚੁਪ ਚਾਪ ਐ
ਘਰ ਜਾਂਦੀ ਨੂੰ ਚੜ੍ਹ ਗਿਆ ਤਾਪ ਐ, ਚੁੱਪ ਦੇ ਰਸਤੇ ਪੈਣੀ ਐਂ।
ਤਾਰਾ ਸਿੰਘ ਨੂੰ ਸੁੰਦਰ ਸਿੰਘਾ, ਜਿਮੀਂ ਦੇਣੀ ਪੈਣੀ ਐਂ।

ਸੱਤ ਦਿਨ ਨਹੀਂ ਬਲਾਈ ਬੋਲੀ, ਨਾ ਕੋਈ ਦਿਲ ਦੀ ਘੁੰਡੀ ਖੋਲ੍ਹੀ,
ਸਤਵੇਂ ਚੜ੍ਹ ਗਈ ਚੁੱਪ ਦੀ ਡੋਲੀ, ਤੁਰ ਗਈ ਚੁੱਪ ਦੀ ਭੈਣੀ ਐਂ,
ਤਾਰਾ ਸਿੰਘ ਨੂੰ, ਸੁੰਦਰ ਸਿੰਘਾ, ਜਿਮੀ ਦੇਣੀ ਪੈਣੀ ਐਂ।

ਜਦੋਂ ਹੁਣ ਸਿੰਘਣੀ ਬੋਲੀ ਪਾਰ ਐ,ਸੁੰਦਰ ਸਿੰਘ ਵੀ ਹੋਇਆ ਬਿਮਾਰ ਐਂ
ਹੈ ਹੁਣ ਹੋਇਆ ਬੜਾ ਲਾਚਾਰ ਐ, ਨਾ ਹੁਣ ਜਿੰਦੜੀ ਰਹਿਣੀ ਐਂ।
ਤਾਰਾ ਸਿੰਘ ਨੂੰ, ਸੁੰਦਰ ਸਿੰਘਾ, ਜਿਮੀ ਦੇਣੀ ਪੈਣੀ ਐਂ।

ਸੁੰਦਰ ਸਿੰਘ ਰਗੜਦਾ ਗੋਡੇ, ਪੇਟ 'ਚ ਦਰਦ ਹੋਂਵਦਾ ਓਹਦੇ,
ਅਰਦਾਸੇ ਗਏ ਸੁੰਦਰ ਦੇ ਸੋਧੇ, ਹੋਈ ਜੋ ਸੰਤਾਂ ਦੀ ਕਹਿਣੀ ਐਂ।
ਤਾਰਾ ਸਿੰਘ ਨੂੰ ਸੁੰਦਰ ਸਿੰਘਾ, ਜਿਮੀ ਦੇਣੀ ਪੈਣੀ ਐਂ।

ਸੁੰਦਰ ਸਿੰਘ ਪਾ ਗਿਆ ਚਾਲੇ, ਜਿਮੀ ਤਾਰਾ ਸਿੰਘ ਸੰਭਾਲੇ,
'ਰਾਈਆ' ਲਿਖਦਾ ਹੋਏ ਹਵਾਲੇ, ਬੀਤੀ ਲਿਖਣੀ ਪੈਣੀ ਐਂ।
ਤਾਰਾ ਸਿੰਘ ਨੂੰ ਸੁੰਦਰ ਸਿੰਘਾ, ਜਿਮੀ ਦੇਣੀ ਪੈਣੀ ਐਂ।



## ( ਪ੍ਰਸੰਗ 26 )

ਪਿੰਡ ਕੋਠੇ ਗੁਰੂ ਕੇ ਸੰਤ ਕਰਮ ਸਿੰਘ ਜੀ ਨੇ ਲਾਲ ਸਿੰਘ ਨੂੰ ਸੱਤ ਪੁੱਤਰ ਦੇਣੇ।

ਸੰਤ ਜੀ ਕੋਠੇ ਜਾਂਦੇ, ਲਾਲ ਸਿੰਘ ਕੋਲੇ ਜਾਂਦੇ,
ਓਸਨੂੰ ਆਖ ਸੁਣਾਦੇ, ਆ ਗਈ, ਪੁੱਤਰਾਂ ਦੀ ਤੇਰੀ ਹੁਣ ਵਾਰੀ,

ਜੀ ਸੱਤ ਪੁੱਤਰ ਲਾਲ ਸਿੰਘ ਨੂੰ, ਸੰਤਾਂ ਵਚਨ ਕਹੇ ਸੱਤ ਵਾਰੀ,
ਜੀ ਸੱਤ ਪੁੱਤ ।

ਕੁੜੀਆਂ ਦਾ ਘਰ ਵਿਚ ਝੁੰਡਾ, ਸੰਤ ਕਹਿੰਦੇ ਮੁੰਡਾ ਮੁੰਡਾ,
ਤੀਜੀ ਦਾ ਕਰਤਾ ਕੂੰਡਾ, ਓਹਦੀ ਦਰਗਾਹ ਨੂੰ ਕਰਤੀ ਤਿਆਰੀ,
ਜੀ ਸੱਤ ਪੁੱਤ ਲਾਲ ਸਿੰਘ ਨੂੰ, ਸੰਤਾਂ ਵਚਨ ਕਹੇ ਸੱਤ ਵਾਰੀ,
ਜੀ ਸੱਤ ਪੁੱਤ ।

ਲਾਲ ਸਿੰਆਂ, ਸੰਤ ਜੀ ਕਹਿੰਦੇ, ਤੇਰੇ ਅਸੀਂ ਘਰ ਹਾਂ ਰਹਿੰਦੇ,
ਕਰਨੇ ਕੁਛ ਤੇਰੇ ਫਾਇਦੇ, ਸੋਚ ਜਿਵੇਂ ਹੁਣ ਮਰਜੀ ਤੁਮਾਰੀ,
ਜੀ ਸੱਤ ਪੁਤ ਲਾਲ ਸਿੰਘ ਨੂੰ, ਸੰਤਾਂ ਵਚਨ ਕਹੇ ਸਤ ਵਾਰੀ,
ਜੀ ਸੱਤ ਪੁੱਤ ।

ਲਾਲ ਸਿੰਘ ਵੇ ਘਰਦੀ, ਸੰਤਾਂ ਦੇ ਤਰਲੇ ਕਰਦੀ,
ਅਗੇ ਹੁਣ ਥੋਡੀ ਮਰਜੀ, ਦੇਵੋ, ਪੁਤ ਸਾਡੀ ਟੁਟ ਜਾਏ ਬਿਮਾਰੀ,
ਜੀ ਸਤ ਪੁਤ ਲਾਲ ਸਿੰਘ ਨੂੰ, ਸੰਤਾਂ ਵਚਨ ਕਹੇ ਸਤ ਵਾਰੀ,
ਜੀ ਸਤ ਪੁਤ ।

ਸੰਤਾਂ ਨੇ ਆਖ ਸੁਣਾਇਆ, ਸੱਤ ਸੱਤ ਸੱਤ ਰੱਟਾ ਲਾਇਆ,
ਸੱਤ ਵਾਰੀ ਆਖ ਸੁਣਾਇਆ, ਸੱਤ ਪੁੱਤ ਹੋਣੇ ਤੇਰੇ ਸੱਤੇ ਵਾਰੀ,
ਜੀ ਸੱਤ ਪੁੱਤ ਲਾਲ ਸਿੰਘ ਨੂੰ, ਸੰਤਾਂ ਵਚਨ ਕਹੇ ਸੱਤਵਾਰੀ,
ਜੀ ਸੱਤ ਪੁੱਤ ।

ਸੰਤਾਂ ਦਾ ਵਰ ਸੀ ਜਿਹੜਾ, ਪੁੱਤਰਾਂ ਨੇ ਭਰਤਾ ਵਿਹੜਾ,
ਝੂਠ ਹੁਣ ਆਖੂ ਕਿਹੜਾ,'ਰਾਈਆ'ਗਿਣਤੀ ਸੱਤਾਂਦੀ ਹੋ ਗਈ ਸਾਰੀ।
ਜੀ ਸਤ ਪੁਤ ਲਾਲ ਸਿੰਘ ਨੂੰ, ਸੰਤਾਂ ਵਚਨ ਕਹੇ ਸੱਤਵਾਰੀ,
ਜੀ ਸੱਤ ਪੁੱਤ।



## ( ਪ੍ਰਸੰਗ 27 )

ਪਿੰਡ ਬੁਰਜ ਥਰੋੜ ਦੇ ਮਿਸਤਰੀ ਕਿਹਰ ਸਿੰਘ ਨੂੰ ਭਜਨ ਦੇ ਕੇ ਮਸਤਾਨਾਂ ਕਰਨਾ।

ਗੁਰੂ ਕੇ ਕੋਠਿਓਂ ਚੱਲੇ, ਸੰਗਤਾਂ ਬੋਲ ਕੇ ਹੱਲੇ,
ਬੁਰਜ ਥਰੋੜ ਹੈ ਠੱਲੇ, ਓਥੇ ਜਾ ਕੇ ਕਰ ਲਿਆ ਠਿਕਾਨਾ,
ਕਿਹਰ ਸਿੰਘ ਨਾਮ ਮੰਗਦਾ, ਜਿਹੜਾ ਮੈਨੂੰ ਕਰੇ ਮਸਤਾਨਾ,
ਕਿਹਰ ਸਿੰਘ ।

ਬੁਰਜ ਪਿੰਡ ਇਕ ਤਰਖਾਨ ਐ,ਕਿਹਰ ਸਿੰਘ ਉਹਦਾ ਨਾਮ ਐ,
ਸੰਤਾਂ ਦੇ ਕੋਲੇ ਆਨ ਐ, ਓਹਨੇ ਰਸ਼ਨਾਂ 'ਚੋਂ ਵਚਨ ਵਖਾਨਾ,
ਕਿਹਰ ਸਿੰਘ ਨਾਮ ਮੰਗਦਾ, ਜਿਹੜਾ ਮੈਨੂੰ ਕਰੇ ਮਸਤਾਨਾ,
ਕਿਹਰ ਸਿੰਘ ।

ਰਸਨਾ 'ਚੋਂ ਸੰਤ ਜੀ ਭਾਖੇ, ਜਿਹੜੇ ਹੁਣ ਵਚਨ ਹੈ ਆਖੇ,
ਸੋਚ ਲੈ ਹੁਣ ਤੂੰ ਆਪੇ, ਰਹਿਣਾ ਦਾਨਾਂ ਕਿ ਹੋਣਾ ਮਸਤਾਨਾ।

ਕਿਹਰ ਸਿੰਘ ਨਾਮ ਮੰਗਦਾ, ਜਿਹੜਾ ਮੈਨੂੰ ਕਰੇ ਮਸਤਾਨਾਂ,
ਕਿਹਰ ਸਿੰਘ।

ਸੰਤਾਂ ਨੇ ਆਖ ਸੁਣਾਏ, ਦੋਂਗਾਂ ਦੇ ਰਗੜੇ ਲਾਏ,
ਕਿਹਰ ਸਿੰਘ ਖੂਬ ਛਕਾਏ, ਕੀਤਾ ਕੰਨਾਂ ਵਿਚ ਭਜਨ ਸੁਨਾਣਾ,
ਕਿਹਰ ਸਿੰਘ ਨਾਮ ਮੰਗਦਾ, ਜਿਹੜਾ ਮੈਨੂੰ ਕਰੇ ਮਸਤਾਨਾ,
ਕਿਹਰ ਸਿੰਘ।

ਕਿਹਰ ਸਿੰਘ ਚੜ੍ਹੀ ਖੁਮਾਰੀ, ਭੁੱਲ ਗਿਆ ਕਾਰੋ ਬਾਰੀ,
ਘਰ ਦੇ ਸਨ ਜਾਣ ਪੁਕਾਰੀ, ਕੰਮ ਇਹ ਤੋਂ ਬਿਨਾਂ ਕਿਸਨੇ ਚਲਾਣਾ,
ਕਿਹਰ ਸਿੰਘ ਨਾਮ ਮੰਗਦਾ, ਜਿਹੜਾ ਮੈਨੂੰ ਕਰੇ ਮਸਤਾਨਾ।
ਕਿਹਰ ਸਿੰਘ।

ਸੰਤਾਂ ਨੂੰ ਆਖਣ ਘਰ ਦੇ, ਸੰਤਾਂ ਦੇ ਤਰਲੇ ਕਰਦੇ,
ਪਹਿਲਾਂ ਹੀ ਵਰਗਾ ਕਰਦੇ, ਮੇਹਰਾਂ ਕਰਕੇ ਕਰ ਦਿਓ ਸਿਆਣਾ,
ਕਿਹਰ ਸਿੰਘ ਨਾਮ ਮੰਗਦਾ, ਜਿਹੜਾ ਮੈਨੂੰ ਕਰੇ ਮਸਤਾਨਾ,
ਕਿਹਰ ਸਿੰਘ।

ਸੰਤਾਂ ਨੇ ਕੀਤਾ ਕਹਿਣਾ, ਅਖੰਡ ਪਾਠ ਕਰਨਾ ਪੈਣਾ,
ਇਹਦੇ ਥਾਂ ਬੰਦਾ ਲੈਣਾ, ਨਹੀਂ ਤਾਂ, ਵਰਨੀ ਦਾ ਲਿਆ ਦਿਓ ਸਮਾਨਾਂ
ਕਿਹਰ ਸਿੰਘ ਨਾਮ ਮੰਗਦਾ, ਜਿਹੜਾ ਮੈਨੂੰ ਕਰੇ ਮਸਤਾਨਾ,
ਕਿਹਰ ਸਿੰਘ।

ਘਰ ਦੇ ਹੁਣ ਸੋਚੀ ਪੈ ਗਏ, ਸੰਤ ਜੀ ਰਸਤੇ ਪੈ ਗਏ.
'ਰਾਈਏ' ਨੂੰ ਇਹ ਗੱਲ ਕਹਿ ਗਏ.ਸਾਰੀ ਜ਼ਿੰਦਗੀ ਰਹੂ ਮਸਤਾਨਾ.
ਕਿਹਰ ਸਿੰਘ ਨਾਮ ਮੰਗਦਾ, ਜਿਹੜਾ ਮੈਨੂੰ ਕਰੇ ਮਸਤਾਨਾ,
ਕਿਹਰ .ਸਿੰਘ।



( ਪ੍ਰਸੰਗ 28 )

ਬੁਰਜ ਪਿੰਡ ਤੋਂ ਸੰਤ ਕਰਮ ਸਿੰਘ ਜੀ ਭਗਤੇ ਭਾਈਕੇ ਆ ਕੇ ਇਕ ਨਾਈ ਸਿੱਖ ਚੈਂਚਲ ਸਿੰਘ ਦੀ ਅਰਜ ਹਰਨ ਤੇ ਉਸ ਨੂੰ ਭਜਨ ਅਤੇ ਨਾਲੇ ਪੁੱਤਰ ਦਿੱਤਾ --

ਬੁਰਜ ਤੋਂ ਪੈ ਗਏ ਰਸਤੇ, ਕਮਰ ਰੱਸੇ ਸਭ ਨੇ ਕਸਤੇ,
ਪਹੁੰਚ ਗਏ ਨਗਰ ਭਗਤੇ, ਓਥੇ ਆਣ ਕੇ ਤੇ ਫਤਿਹ ਹੈ ਬੁਲਾਈ
ਜੀ ਸੰਤਾਂ ਦੇ ਦਰਸਨ ਨੂੰ, ਸਾਰੀ ਸੰਗਤ ਨਗਰ ਦੀ ਆਈ
ਜੀ ਸੰਤਾਂ ਦੇ।

ਚੈਂਚਲ ਸਿੰਘ ਨਾਈ ਆਉਂਦੇ, ਖੁੱਲੋਂ ਇਕ ਜੱਟ ਸਿੱਖ ਆਉਂਦੇ,
ਪੁੱਤਰਾਂ ਦੀ ਮੰਗ ਸੁਣਾਉਂਦੇ, ਪੁਤ ਮੰਗਦੇ ਹੈ ਜੱਟ ਨਾਲੇ ਨਾਈ,
ਜੀ ਸੰਤਾਂ ਦੇ ਦਰਸਨ ਨੂੰ, ਸਾਰੀ ਸੰਗਤ ਨਗਰ ਦੀ ਆਈ,
ਜੀ ਸੰਤਾਂ ਦੇ।

ਕਰਮ ਸਿੰਘ ਸੁਣ ਲਈ ਸਾਰੀ, ਰਸਨਾਂ 'ਚੋਂ ਆਖ ਉਚਾਰੀ,
ਨਾਮ ਲਉ ਵਾਰੀ ਵਾਰੀ, ਦਾਰੂ ਮਾਸ ਨਹੀਂ ਖਾਣਾ ਤੁਸੀਂ ਭਾਈ,
ਜੀ ਸੰਤਾਂ ਦੇ ਦਰਸ਼ਨ ਨੂੰ, ਸਾਰੀ ਸੰਗਤ ਨਗਰ ਦੀ ਆਈ,
ਜੀ ਸੰਤਾਂ ਦੇ।

ਦੋਨਾਂ ਨੂੰ ਭਜਨ ਸੁਨਾਤਾ, ਦਾਰੂ ਤੇ ਮਾਸ ਛੁਡਾਤਾ,
ਸਤਿਗੁਰ ਦੇ ਰਸਤੇ ਪਾਤਾ, ਦੇਤੀ ਪੁਤਰਾਂ ਦੀ ਦੋਨਾਂ ਨੂੰ ਵਧਾਈ,
ਜੀ ਸੰਤਾਂ ਦੇ ਦਰਸ਼ਨ ਨੂੰ, ਸਾਰੀ ਸੰਗਤ ਨਗਰ ਦੀ ਆਈ,
ਜੀ ਸੰਤਾਂ ਦੇ।

ਦੋਨੋਂ ਘਰ ਖੁਸ਼ੀ ਮਨਾਉਂਦੇ, ਸੰਤਾਂ ਦੇ ਸੋਹਲੇ ਗਾਉਂਦੇ,
ਪੁਤਰਾਂ ਦੀਆਂ ਦਾਤਾਂ ਪਾਉਂਦੇ,ਜੀ ਜੋੜੀ ਪੁਤਰਾਂ ਦੀ ਦੋਨੋਂ ਘਰੀਂ ਆਈ
ਜੀ ਸੰਤਾਂ ਦੇ ਦਰਸ਼ਨ ਨੂੰ, ਸਾਰੀ ਸੰਗਤ ਨਗਰ ਦੀ ਆਈ,
ਜੀ ਸੰਤਾਂ ਦੇ।

'ਰਾਈਆ' ਨੇ ਕਰੀ ਵਿਚਾਰ ਐਂ ਸੰਤਾਂ ਦਾ ਜੋ ਉਪਕਾਰ ਐਂ,
ਸਕਦਾ ਮੈਂ ਨਹੀਂ ਉਚਾਰ ਐਂ ਜੇਤੀ ਸੁਣੀ ਤੇਤੀ ਲਿਖਕੇ ਸੁਣਾਈ,
ਜੀ ਸੰਤਾਂ ਦੇ ਦਰਸ਼ਨ ਨੂੰ, ਸਾਰੀ ਸੰਗਤ ਨਗਰ ਦੀ ਆਈ,
ਜੀ ਸੰਤਾਂ ਦੇ।



## ( ਪ੍ਰਸੰਗ 29 )

ਨਗਰ ਭਗਤੇ ਭਾਈ ਕੇ ਦੇ ਇਕ ਸੁਚਾ ਸਿੰਘ ਦੀ ਸ਼ਾਦੀ ਦੇ 25 ਸਾਲਾਂ ਬਾਦ ਸੰਤ ਕਰਮ ਸਿੰਘ ਜੀ ਦੇ ਅਖੰਡ ਪਾਠਾਂ ਲਈ ਕਹਿਣ ਤੇ ਦੋ ਪੁੱਤਰ ਹੋ ਗਏ। ਇਕ ਪਾਠ ਕਰਾਕੇ ਸੁਚਾ ਸਿੰਘ ਚੁੱਪ ਹੋ ਗਿਆ ਤੇ ਇਕ ਮੁੰਡਾ ਵੀ ਚੁਪ ਹੋ ਗਿਆ। ਸੁਚਾ ਸਿਘ ਦੀ ਮਾਤਾ ਬਿਸ਼ਨ ਕੌਰ ਦੇ ਕਹਿਣ ਤੇ ਸੁਚਾ ਸਿਘ ਨੇ ਮਾਫੀ ਮੰਗੀ ਤੇ ਸੰਤਾਂ ਕਿਹਾ ਹੁਣ ਉਧਾਰ ਨਹੀਂ, ਤੁਰੰਤ ਰਸਤ ਮੰਗਾ ਅਖੰਡ ਪਾਠ ਕੀਤਾ, ਸਾਲ ਦੇ ਅੰਦਰ ਫੇਰ ਪੁਤਰ ਹੋਇਆ --

ਸੁੱਚਾ ਸਿੰਘ ਭਗਤੇ ਦਾ, ਕਰਮ ਸਿੰਘ ਮੂਹਰੇ ਅਰਜ਼ ਗੁਜਾਰੀ।
ਪੱਚੀ ਵਰਸ਼ ਹੋ ਗਏ ਐਂ, ਮੇਰੇ ਘਰ ਵਿਚ ਆਈ ਨਾਰੀ।
ਹੋਇਆ ਕੋਈ ਪੁਤਰ ਨਹੀਂ, ਹੁਣ ਮੈਂ ਤੱਕਦਾ ਓਟ ਤਿਹਾਰੀ।
ਸੁਚਾ ਸਿੰਘ ਸੰਤਾਂ ਦੇ, ਤਰਲੇ ਕਰਦੈ ਵਾਰੀ ਵਾਰੀ।

ਸੁੱਚਾ ਸਿੰਘ ਤਰਲੇ ਕਰਦੇ ਨੂੰ, ਅਗੋਂ ਸਤ ਮੁੱਖੋਂ ਫੁਰਮਾਂਦੇ।
ਪੁਤਰ ਤੇਰੇ ਹੋ ਜਾਣੇ, ਜੇ ਤੂੰ ਪਾਠ ਅਖੰਡ ਕਰਾਦੇ।
ਸੌਦਾ ਹੋ ਗਿਆ ਪਾਠਾਂ ਤੇ ਦੋਵੇਂ ਮੰਨਦੇ ਹੈ ਨਰ ਨਾਰੀ।
ਸੁੱਚਾ ਸਿੰਘ ਸੰਤਾਂ ਦੇ, ਤਰਲੇ ਕਰਦੈ ਵਾਰੀ ਵਾਰੀ।

ਸਾਲ ਅਜੇ ਹੋਇਆ ਨਾ, ਪੁਤਰ ਸੁਚਾ ਸਿੰਘ ਦੇ ਆਇਆ।
ਓਹਨੇ ਸਦ ਕੇ ਸਤਾਂ ਨੂੰ, ਓਦੋਂ ਈ ਪਾਠ ਅਖੰਡ ਕਰਾਇਆ।

ਸਾਲ ਜਦ ਦੋ ਬੀਤੇ, ਪੁਤਰ ਦੂਜਾ ਦੂਜੀ ਵਾਰੀ।
ਸੁੱਚਾ ਸਿੰਘ ਸੰਤਾਂ ਦੇ, ਤਰਲੇ ਕਰਦੈ ਵਾਰੀ ਵਾਰੀ।

ਦੂਜੇ ਪੁਤਰ ਹੋ ਅਗੇ ਤੋਂ, ਕੀਤਾ ਕਰਮ ਸਿੰਘ ਜੀ ਕਹਿਣਾ।
ਪੁਤਰ ਦੂਜੇ ਹੋ ਗਏ ਦਾ, ਪਾਠ ਅਖੰਡ ਕਰਾਉਣਾ ਪੈਣਾ।
ਦੂਜੇ ਹੁਣ ਪਾਠ ਵਲੋਂ, ਸੁੱਚਾ ਸਿੰਘ ਕਰਤੀ ਹੈ ਇਨਕਾਰੀ।
ਸੁਚਾ ਸਿੰਘ ਸੰਤਾਂ ਦੇ, ਤਰਲੇ ਕਰਦੈ ਵਾਰੀ ਵਾਰੀ।

ਸੰਤ ਜੀ ਕਹਿੰਦੇ ਸੁਚੇ ਨੂੰ, ਦੂਜੇ ਪਾਠ ਤੋਂ ਭੱਜ ਖਲੋਇਆ।
ਦੇਰੀ ਹੁਣ ਪੈਣੀ ਨੀ, ਦੂਜਾ ਪੁਤਰ ਹੁਣੇ ਲੈ ਮੋਇਆ।
ਪੁੱਤਰ ਪੂਰਾ ਹੋ ਗਿਆ ਹੈ, ਓਹਨੂੰ ਐਸੀ ਲੱਗੀ ਬਿਮਾਰੀ।
ਸੁਚਾ ਸਿੰਘ ਸੰਤਾਂ ਦੇ, ਤਰਲੇ ਕਰਦੇ ਵਾਰੀ ਵਾਰੀ।

ਮਾਤਾ ਬਿਸ਼ਨ ਕੌਰ ਜੀ ਨੇ, ਸੁਚਾ ਸਿੰਘ ਨੂੰ ਅਰਜ ਗੁਜਾਰੀ।
ਪੁੱਤਰਾ ਮਾਫੀ ਮੰਗ ਲੈ ਵੇ, ਸੰਤ ਜਨ ਹੁੰਦੇ ਨੇ ਉਪਕਾਰੀ।
ਹੋਏ ਹਾਜਰ ਸੰਤਾਂ ਦੇ, ਸੁਚਾ ਸਿੰਘ ਤੇ ਓਹਦੀ ਨਾਰੀ।
ਸੁਚਾ ਸਿੰਘ ਸੰਤਾਂ ਦੇ, ਤਰਲੇ ਕਰਦੇ ਵਾਰੀ ਵਾਰੀ।

ਮਾਤਾ ਦੀ ਗੱਲ ਸੁਣ ਕੇ, ਸੁਚਾ ਸਿੰਘ ਸੰਤਾਂ ਨੂੰ ਕਹਿੰਦਾ।
ਥੋੜੀ ਜੇ ਮੰਨ ਲੈਂਦਾ, ਤਾਂ ਮੈਂ ਓਦੋਂ ਈ ਚੰਗਾ ਰਹਿੰਦਾ।
ਮੈਨੂੰ ਜੀ ਮਾਫ ਕਰੋ, ਮੈਥੋਂ ਗਲਤੀ ਹੋ ਗਈ ਭਾਰੀ।
ਸੁਚਾ ਸਿੰਘ ਸੰਤਾਂ ਦੇ, ਤਰਲੇ ਕਰਦੇ ਵਾਰੀ ਵਾਰੀ।

ਸੁਚਾ ਸਿੰਘ ਤਰਲੇ ਕਰਦੇ ਤੋਂ, ਦਿੱਤਾ ਸੰਤਾਂ ਵਚਨ ਉਚਾਰ ਐ।
ਸੌਦਾ ਹੋਣਾ ਏਂ ਨਗਦਾਂ ਦਾ,ਕਰਨਾ ਹੈ ਨਹੀਂ ਅਸੀਂ ਉਧਾਰ ਐ।
ਸੁਚਾ ਸਿੰਘ ਸੁਣਕੇ ਸੰਤਾਂ ਤੋਂ,ਕਰ ਲਈ ਪਾਠ ਅਖੰਡ ਦੀ ਤਿਆਰੀ।
ਸੁਚਾ ਸਿੰਘ ਸੰਤਾਂ ਦੇ, ਤਰਲੇ ਕਰਦੈ ਵਾਰੀ ਵਾਰੀ।

ਜਦੋਂ ਹੁਣ ਸੀਧੇ ਆ ਗਏ ਐ ਸੰਤਾਂ ਪਾਠ ਅਖੰਡ ਰਖਾਤਾ।
ਤੀਜਾ ਜਦ ਦਿਨ ਹੋਇਆ, ਸੰਤਾਂ ਭੋਗ ਪਾਠ ਦਾ ਪਾਤਾ।
ਪੁੱਤਰ ਹੁਣ ਵੀ ਹੋ ਜੂਗਾ, ਸੰਤਾਂ ਮੁਖ 'ਚੋਂ ਬਾਤ ਉਚਾਰੀ।
ਸੁਚ ਸਿੰਘ ਸੰਤਾਂ ਦੇ, ਤਰਲੇ ਕਰਦੈ ਵਾਰੀ ਵਾਰੀ।

ਸੰਤਾਂ ਨੇ ਵਰ ਦਿੱਤਾ, ਪੁੱਤਰ ਫੇਰ ਸੁਚੇ ਦੇ ਹੋਇਆ।
ਦੂਜੀ ਵਾਰੀ ਪੁਤ ਹੋਇਆ, ਸੁਚਾ ਫੇਰ ਬੜਾ ਖੁਸ਼ ਹੋਇਆ।
'ਰਾਈਆ' ਸੰਤ ਕਰਮ ਸਿੰਘ ਤੋਂ,ਇਹ ਹੁਣ ਜਾਂਦਾ ਹੈ ਬਲਿਹਾਰੀ।
ਸੁਚਾ ਸਿੰਘ ਸੰਤਾਂ ਦੇ, ਤਰਲੇ ਕਰਦੈ ਵਾਰੀ ਵਾਰੀ।



## ( ਪ੍ਰਸੰਗ 30 )

ਭਗਤੇ ਪਿੰਡ ਵਿਚ ਇਕ ਪਰਮਹੰਸ ਸਾਧੂ ਨੇ ਸੰਤਾਂ ਦਾ ਜਸ ਸੁਣਕੇ ਅਰਜ ਕੀਤੀ ਕਿ ਸੁਣਿਐ ਤੇਰਾ ਲੰਗਰ ਕਦੀ ਨਹੀਂ ਮੁਕਦਾ, ਮੇਰਾ ਜੀ ਕਰਦੈ ਕਿ ਲੰਗਰ ਤੇਰਾ ਤੇ ਵਰਤਾਵਾ ਮੈਂ ਹੋਵਾਂ, ਸੰਤਾਂ ਨੇ ਭਾਂਡੇ ਉਪਰੋਂ ਕਪੜਾ ਨਾ ਉਤਾਰਨ ਦੀ ਸ਼ਰਤ ਤੇ ਅਰਜ ਪ੍ਰਵਾਨ ਕਰ ਲਈ —

ਨਗਰ ਵਿਚ ਭਗਤੇ ਆਇਆ ਹੈ, ਸੰਤਾਂ ਪਰਮਹੰਸ ਦਾ ਟੋਲਾ।
ਕਰਮ ਸਿੰਘ ਕੋਲੇ ਆਉਂਦਾ ਹੈ, ਕਰਦੇ ਹੈ ਪਰੇਮ ਨਾਲ ਬੋਲਾ।
ਥਡਾ ਜੀ ਜਸ ਸੁਣਿਐ, ਥੋਡੇ ਲੰਗਰ ਤੋਟ ਨਹੀਂ ਆਉਂਦਾ।
ਪਰਮਹੰਸ ਇਕ ਕਹਿੰਦਾ ਹੈ, ਲੰਗਰ ਮੈਂ ਵਰਤਾਉਣਾ ਚਾਹੁੰਦਾ।

ਕਰਮ ਸਿੰਘ ਜੀ ਮੰਨ ਲਿਆ ਹੈ, ਤੁਸੀਂ ਜੀ ਲੱਗ ਜਾਣਾ ਵਰਤਾਣ ਐ।
ਲੰਗਰ ਤੜਕੇ ਬਣ ਜੂਗਾ, ਤੁਸੀਂ ਜੀ ਕਰ ਆਉਣਾ ਇਸ਼ਨਾਨ ਐ।
ਸਾਡੀ ਇਕ ਸ਼ਰਤ ਜ਼ਰੂਰੀ ਹੈ,ਲਾਂਗਰੀ ਕੱਪੜਾ ਉਤੋਂ ਨੀ ਲਾਹੁੰਦਾ।
ਪਰਮਹੰਸ ਇਕ ਕਹਿੰਦਾ ਹੈ, ਲੰਗਰ ਮੈਂ ਵਰਤਾਉਣਾ ਚਾਹੁੰਦਾ।

ਰੱਖਤਾ ਤਖਤ ਪੋਸ ਓਥੇ, ਜਿੱਥੇ ਲੰਗਰ ਸੀ ਵਰਤਾਉਣਾ।
ਖੰਡ ਦੇ ਵਿਚ ਘਿਉ ਪਾ ਕੇ, ਕੀਤਾ ਓਹਨੂੰ ਖੂਬ ਰਲਾਉਣਾ।
ਅਰਦਾਸ ਕਰਕੇ ਸੰਤਾਂ ਨੇ ,ਵਰਤਾਈਂ ਤੂੰ ਆਪਣੇ ਮਨ ਭਾਉਂਦਾ।
ਪਰਮਹੰਸ ਇਕ ਕਹਿੰਦਾ ਹੈ, ਲੰਗਰ ਮੈਂ ਵਰਤਾਉਣਾ ਚਾਹੁੰਦਾ।

ਲੰਗਰ ਹੁਣ ਖੁੱਲ ਗਿਆ ਹੈ, ਸੰਗਤਾਂ ਲਗੀਆਂ ਨੇ ਸਭ ਖਾਣ ਐਂ।
ਪਰਮਹੰਸ ਜੀ ਲੱਗ ਗਏ ਨੇ, ਲੰਗਰ ਸੰਗਤਾਂ ਨੂੰ ਵਰਤਾਣ ਐਂ।
ਪਰਮਹੰਸ ਜੀ ਸੰਗਤਾਂ ਨੂੰ, ਖੁਸ਼ੀਆਂ ਨਾਲ ਲੰਗਰ ਵਰਤਾਉਂਦਾ।
ਪਰਮਹੰਸ ਇਕ ਕਹਿੰਦਾ ਹੈ, ਲੰਗਰ ਮੈਂ ਵਰਤਾਉਣਾ ਚਾਹੁੰਦਾ।

ਲੰਗਰ ਵਰਤਾਉਂਦੇ ਨੂੰ, ਦਿਨ੍ਹ ਦੇ ਹੁਣ ਵੱਜ ਗਏ ਹੈ ਬਾਰਾਂ।
ਹੰਸ ਹੁਣ ਸੋਚੀ ਪੈ ਗਿਆ ਹੈ, ਕਰਦਾ ਮਨ ਦੇ ਨਾਲ ਵਿਚਾਰਾਂ।

ਹੁਣ ਫਸੇ ਕਸੂਤੇ ਹਾਂ, ਨਾਲੇ ਦਿਲ ਦੇ ਵਿਚ ਸ਼ਰਮਾਉਂਦਾ।
ਪਰਮਹੰਸ ਇਕ ਕਹਿੰਦਾ ਹੈ, ਲੰਗਰ ਮੈਂ ਵਰਤਾਉਣਾ ਚਾਹੁੰਦਾ।

ਮਨ ਨੂੰ ਕਰੜਾ ਕਰਕੇ ਤੇ, ਸੰਤ ਜੀ ਜਾਣ ਲੰਗਰ ਵਰਤਾਂਈ।
ਦਿਨ ਦੇ ਚਾਰ ਵਜ ਗਏ ਨੇ, ਸੰਗਤ ਅਜੇ ਵੀ ਜਾਂਦੀ ਆਈ।
ਗੋਹੜੇ 'ਚੋਂ ਪੂਣੀ ਕੱਤੀ ਨਾ, ਜਦੋਂ ਸੀ ਲੀੜਾ ਲੰਗਰ ਤੋਂ ਲਾਉਂਦਾ।
ਪਰਮਹੰਸ ਇਕ ਕਹਿੰਦਾ ਹੈ, ਲੰਗਰ ਮੈਂ ਵਰਤਾਉਣਾ ਚਾਹੁੰਦਾ।

ਆਖਰ ਨੂੰ ਹਾਰ ਗਿਆ, ਨਾ ਕੋਈ ਪੇਸ਼ ਉਸ ਦੀ ਜਾਵੇ।
ਚੁੱਕ ਲਿਆ ਕੜਾਹੇ ਨੂੰ, ਚੁੱਕ ਕੇ ਛੱਪੜ ਦੇ ਵਿਚ ਪਾਵੇ।
ਸੰਤਾਂ ਕਰਮ ਸਿੰਘ ਕੋਲੇ, ਆ ਕੇ ਚਰਨੀਂ ਸੀਸ ਨਿਵਾਉਂਦਾ।
ਪਰਮਹੰਸ ਇਕ ਕਹਿੰਦਾ ਹੈ, ਲੰਗਰ ਮੈਂ ਵਰਤਾਉਣਾ ਚਾਹੁੰਦਾ।

ਕਰਮ ਸਿੰਘ ਕਹਿੰਦੇ ਸਾਧੂ ਨੂੰ, ਤੂੰ ਗਿਆ ਵਚਨ ਤੋਂ ਹਾਰ ਐਂ।
ਚੱਕ ਕੇ ਤੂੰ ਲੰਗਰ ਨੂੰ, ਦਿਤਾ ਵਿਚ ਛੱਪੜ ਦੇ ਡਾਰ ਐ।
ਅਗੋਂ ਹੁਣ ਹੱਸ ਕੇ ਕਹਿੰਦਾ ਹੈ, ਪਰਮਹੰਸ ਮੁਖੋਂ ਫੁਰਮਾਉਂਦਾ।
ਪਰਮਹੰਸ ਇਕ ਕਹਿੰਦਾ ਹੈ, ਲੰਗਰ ਮੈਂ ਵਰਤਾਉਣਾ ਚਾਹੁੰਦਾ।

ਲੰਗਰ ਜੇ ਜਲ ਵਿਚ ਪਾਉਂਦਾ ਨਾ,ਜਲ ਦੇ ਜੀਅ ਰਹਿ ਜਾਂਦੇ ਸਾਰੇ।
ਧੰਨ ਹੋ ਸੰਤ ਕਰਮ ਸਿੰਘ ਜੀ, ਧੰਨ ਹੈ ਸਤਿਗੁਰ ਜਿਕੋ ਤੁਮਾਰੇ।
ਸਾਧੂ ਦੋਨੋਂ ਖੁਸ ਹੋ ਗਏ, 'ਰਾਈਆ' ਗੁਣ ਸੰਤਾਂ ਦੇ ਗਾਉਂਦਾ।
ਪਰਮਹੰਸ ਇਕ ਕਹਿੰਦਾ ਹੈ, ਲੰਗਰ ਮੈਂ ਵਰਤਾਉਣਾ ਚਾਹੁੰਦਾ।



( ਪ੍ਰਸੰਗ 31 )

ਸੰਤ ਕਰਮ ਸਿੰਘ ਜੀ ਦੌਰਾ ਕਰਦਿਆਂ ਇਕ ਵਾਰੀ ਪਿੰਡ ਹਿਮ-ਪੁਰੇ ਆ ਕੇ ਖੰਡ ਘਿਉ ਦਾ ਲੰਗਰ ਲਗਾਤਾਰ ਪੂਰਾ ਸਾਲ ਸਜਾ ਭਾਅ ਵੇਲੇ ਵੀ 32000 ਰੁਪੈ ਦਾ ਉਧਾਰ ਕਰਕੇ, ਇਕਰਾਹ ਕਰਕੇ ਚਲੇ ਗਏ।

ਕਰਮ ਸਿੰਘ ਦੋਰਾ ਕਰਦੇ, ਨਗਰ ਵਿਚ ਆ ਕੇ ਵੜਦੇ,
ਲੰਗਰ ਦਾ ਫੁਰਨਾ ਕਰਦੇ, ਹੁਣ ਹੁਕਮ ਲੰਗਰ ਦਾ ਲਾਤਾ,
ਕਰਮ ਸਿੰਘ ਸੰਤਾਂ ਨੇਂ, ਖੰਡ ਘਿਓ ਦਾ ਲੰਗਰ ਹੈ ਲਾਤਾ,
ਕਰਮ ਸਿੰਘ।

ਲੰਗਰ ਹੈ ਰੋਜ ਚਲਾਉਂਦੇ, ਖੰਡ ਘੀ ਹੈ ਖੂਬ ਛਕਾਉਂਦੇ,
ਸਿੰਘਾਂ ਨੂੰ ਆਖ ਸੁਨਾਉਂਦੇ, ਗੱਫਾ ਰੱਜਮਾ ਸੰਗਤ ਨੂੰ ਪਾਤਾ,
ਕਰਮ ਸਿੰਘ ਸੰਤਾਂ ਨੇ, ਖੰਡ ਘਿਓ ਦਾ ਲੰਗਰ ਹੈ ਲਾਤਾ,
ਕਰਮ ਸਿੰਘ।

ਲੰਗਰ ਹੈ ਚਲੀ ਜਾਂਦਾ, ਲਾਂਗਰੀ ਖੂਬ ਛਕਾਂਦਾ,
ਰੱਜਵੇਂ ਗੱਫੇ ਪਾਂਦਾ, ਕਦੇ ਤੋਟ ਨਹੀਂ ਸੀ ਆਤਾ,
ਕਰਮ ਸਿੰਘ ਸੰਤਾਂ ਨੇ, ਖੰਡ ਘਿਓ ਦਾ ਲੰਗਰ ਹੈ ਲਾਤਾ,
ਕਰਮ ਸਿੰਘ।

ਤਜਰਤਾ ਸਭ ਬੇ ਸ਼ੁਮਾਰ ਹੈ, ਆਉਂਦਾ ਏ ਸਭ ਉਧਾਰ ਹੈ,
ਦੇਣ ਦਾ ਵੀ ਕਰਾਰ ਹੈ, ਸਾਰਾ ਬੱਤੀ ਹਜ਼ਾਰ ਹੈ ਚਲਾਤਾ,
ਕਰਮ ਸਿੰਘ ਸੰਤਾਂ ਨੇ, ਖੰਡ ਘਿਓ ਦਾ ਲੰਗਰ ਹੈ ਲਾਤਾ,
ਕਰਮ ਸਿੰਘ।

ਸੰਤਾਂ ਨੇ ਕਰੀ ਕਮਾਲ ਐ, ਪੂਰਾ ਇਕ ਚੱਲਿਆ ਸਾਲ ਐ,
ਚੱਲਿਆ ਖੰਡ ਘੀ ਦੇ ਨਾਲ ਐ'ਰਾਈਆਂ ਜੀ ਹੁਣ ਭੋਗ ਸਾਲ ਤੇ ਪਾਤਾ
ਕਰਮ ਸਿੰਘ ਸੰਤਾਂ ਨੇ, ਖੰਡ ਘਿਓ ਦਾ ਲੰਗਰ ਹੈ ਲਾਤਾ,
ਕਰਮ ਸਿੰਘ।



( ਪ੍ਰਸੰਗ 32 )

ਸੰਤ ਕਰਮ ਸਿੰਘ ਜੀ ਦੇ ਭਾਈ ਬਸੰਤ ਸਿੰਘ ਨੂੰ ਟੂਮਾਂ ਲੈ ਕੇ ਪੁੱਤਰ ਦੇਣੇ --

ਸੰਤ ਜੀ ਇਕ ਦਿਨ ਬੈਠੇ ਹੈ, ਓਥੇ ਮਾਈ ਲੋਈ ਆਈ।
ਮਾਈ ਲੋਈ [illegible] ਨਹੀਂ ਸੀ, ਉਹ ਸੰਤਾਂ ਦੀ ਭਰਜਾਈ।
ਸੰਤਾਂ ਦੇ ਚਰਨੀ ਲਗਣੀ ਤੋਂ, ਖਜਾਨ ਸਿੰਘ ਨੇ ਟੂਮਾਂ ਲਾਹੀਆਂ।
ਇਹਨੂੰ ਜੀ ਪੁੱਤਰ ਬਖਸ਼ੋ, ਤਾਂ ਕਿ ਘਰ ਵਿਚ ਮਿਲਣ ਵਧਾਈਆਂ।

ਪੁੱਤਰਾਂ ਜੀ ਗੱਲ ਸੁਣ ਕੇ, ਲੱਗੇ ਬਸੰਤ ਸਿੰਘ ਨੂੰ ਕਹਿਣੇ।
ਭਾਈ ਤੈਂ ਪੁੱਤਰ ਲੈਣੇ ਹੈਂ, ਕਿ ਤੈਂ ਲੈਣੇ ਆਪਣੇ ਗਹਿਣੇ।

ਬਸੰਤ ਸਿੰਘ ਆਖ ਦਿੱਤਾ, ਰੱਖ ਲੋ ਟੂਮਾਂ ਜੋ ਹੈ ਲਾਹੀਆਂ।
ਇਹਨੂੰ ਜੀ ਪੁੱਤ ਬਖਸ਼ੋ, ਤਾਂ ਕਿ ਘਰ ਵਿਚ ਮਿਲਣ ਵਧਾਈਆਂ।

ਲੋਈ ਤੋਂ ਟੂਮਾਂ ਲੈ ਕੇ ਤੇ, ਦਿੱਤਾ ਕਰਮ ਸਿੰਘ ਜੀ ਵਰ ਹੈ।
ਤਿੰਨੇ ਟੂਮਾਂ ਤੇਰੀਆਂ ਨੇ, ਤਿੰਨੇ ਪੁੱਤ ਹੋਣੇ ਤੇਰੇ ਘਰ ਹੈ।
ਸੰਤਾਂ ਦੀ ਗੱਲ ਸੁਣਕੇ, ਲੋਈ ਨੂੰ ਖੁਸ਼ੀਆਂ ਆਈਆਂ।
ਇਹਨੂੰ ਜੀ ਪੁੱਤ ਬਖਸ਼ੋ, ਤਾਂ ਕਿ ਘਰ ਵਿਚ ਮਿਲਣ ਵਧਾਈਆਂ।

ਸਾਲ ਅਜੇ ਹੋਇਆ ਨਾ ਪੁੱਤਰ ਬਸੰਤ ਕੌਰ ਦੇ ਹੋਇਆ।
ਬਸੰਤ ਸਿੰਘ ਖੁਸ਼ ਹੋ ਕੇ, ਸੰਤਾਂ ਕੋਲੇ ਆਣ ਖਲੋਇਆ।
ਨਾਲੇ ਦਸਦਾ ਸੰਤਾਂ ਨੂੰ, ਓਹਦੇ ਚਿੱਤ ਵਿਚ ਖੁਸ਼ੀਆਂ ਆਈਆਂ।
ਇਹਨੂੰ ਜੀ ਪੁਤ ਬਖਸ਼ੋ ਤਾਂ ਕਿ ਘਰ ਵਿਚ ਮਿਲਣ ਵਧਾਈਆਂ।

ਦਿੱਤਾ ਵਰ ਪੂਰਾ ਹੋ ਗਿਆ ਐ, ਵਿਥੀ ਪੈ ਕੇ ਦੋ ਦੋ ਸਾਲ ਐ।
ਲੋਈ ਹੁਣ ਖੁਸ਼ ਹੋ ਕੇ, ਰਹੀ ਬਾਲ ਆਪਣੇ ਪਾਲ ਐ।
'ਰਾਈਆ' ਅਰਜਾਂ ਕਰਦਾ ਹੈ, ਲੀਲਾ ਜੋ ਸੰਤਾਂ ਵਰਤਾਈਆਂ।
ਇਹਨੂੰ ਜੀ ਪੁਤ ਬਖਸ਼ੋ, ਤਾਂ ਕਿ ਘਰ ਵਿਚ ਮਿਲਣ ਵਧਾਈਆਂ।



## ( ਪ੍ਰਸੰਗ 33 )

ਧਨੌਲੇ ਇਕ ਨਰਾਇਣ ਸਿੰਘ ਜਿਮੀਂਦਾਰ ਸੀ ਉਸ ਨੇ ਦੋ ਵਿਆਹ ਕਰਵਾਏ, ਪੁੱਤਰ ਨਾ ਹੋਇਆ; ਉਹਨਾਂ ਸੰਤਾਂ ਨੂੰ ਅਰਜ

ਕੀਤੀ, ਸੰਤਾਂ ਨੇ ਵੱਡੀ ਸਿੰਘਣੀ ਤੋਂ ਟੂਮਾਂ ਲੈ ਪੁੱਤ ਬਖਸ਼ ਦਿਤਾ –

ਨਰਾਇਣ ਸਿੰਘ ਨਾਮ ਐ, ਤੇ ਧਨੌਲਾ ਜੀਹਦਾ ਗਾਮ ਐ,
ਕਰੇ ਜ਼ਿਮੀਂਦਾਰਾ ਕਾਮ ਐ,ਬੀਤ ਗਏ ਸਾਲ ਐ ਸਿੰਘਣੀ ਵਿਆਹੀਨੂੰ
ਪੁੱਤਰ ਬਗੈਰ ਘਰ ਸੁੰਞਾ ਲਗਦਾ, ਕਰੇ ਕੀ ਕਮਾਈ ਨੂੰ।

ਸ਼ਾਦੀ ਦੂਜੀ ਕਰਵਾਈ, ਘਰੇ ਲਿਆਂਵਦਾ ਲੁਗਾਈ।
ਪੁਤ ਓਸਦੇ ਨਾ ਕਾਈ, ਸਮਾਂ ਬੀਤ ਜਾਂਵਦਾ ਐ ਦੂਸਰੀ ਵੀ ਆਈ ਨੂੰ
ਪੁੱਤਰ ਬਗੈਰ ਘਰ ਸੁੰਞਾ ਲਗਦਾ, ਕਰੇ ਕੀ ਕਮਾਈ ਨੂੰ।

ਹੁਣ ਹੋ ਗਏ ਨੇ ਉਦਾਸ, ਕੋਈ ਪੁੱਤ ਦੀ ਨਾ ਆਸ,
ਆਉਂਦੇ ਸੰਤਾਂ ਦੇ ਪਾਸ ਘਬਰਾਏ ਹੋਏ ਨੇ, ਪਾਂਵਦੇ ਦੁਹਾਈ ਨੂੰ,
ਪੁੱਤਰ ਬਗੈਰ ਘਰ ਸੁੰਞਾ ਲਗਦਾ, ਕਰੇ ਕੀ ਕਮਾਈ ਨੂੰ।

ਕਰਮ ਸਿੰਘ ਆਂਹਦੇ, ਸਾਨੂੰ ਬੀਬੀ ਟੂਮਾਂ ਲਾਹਦੇ।
ਹੋ ਗਏ ਪੁਤਰ ਦੇ ਵਾਅਦੇ, ਪੁਤ ਥੋੜੇ ਹੋ ਜੂਗਾ, ਐਸੇ ਰੁਤ ਆਈ ਨੂੰ।
ਪੁੱਤ ਬਗੈਰ ਘਰ ਸੁੰਞਾ ਲਗਦਾ, ਕਰੇ ਕੀ ਕਮਾਈ ਨੂੰ।

ਟੂਮਾਂ ਛੋਟੀ ਲੈ ਕੇ ਆਈ, ਸੰਤ ਕਰਦੇ ਮਨਾਹੀ,
ਟੂਮਾਂ ਵੱਡੀ ਦੇਵੇ ਭਾਈ, ਪੁੱਤ ਓਹਨੂੰ ਦੇਵਣਾ, ਕਰਤਾ ਸੁਣਾਈ ਨੂੰ,
ਪੁਤਰ ਬਗੈਰ ਘਰ ਸੁੰਞਾ ਲਗਦਾ, ਕਰੇ ਕੀ ਕਮਾਈ ਨੂੰ।

ਜਦੋਂ ਹੋਇਆ ਇਕ ਸਾਲ, ਹੋਇਆ ਦਾਨੀ ਕੋਲੇ ਬਾਲ।
ਸਾਰੇ ਹੋ ਗਏ ਨੇ ਨਿਹਾਲ,'ਰਾਈਆ' ਜਸ ਗਾਂਵਦਾ,ਦੇਂਵਦੇ ਵਧਾਈਨੂੰ
ਪੁਤਰ ਬਗੈਰ ਘਰ ਸੁੰਞਾ ਲਗਦਾ, ਕਰੇ ਕੀ ਕਮਾਈ ਨੂੰ।



## ( ਪ੍ਰਸੰਗ 34 )

ਸੰਤਾਂ ਨੇ ਬਰਨਾਲੇ ਆਉਣਾ ਤੇ ਵੈਦ ਸੰਤ ਰਾਮ ਖੁੱਡੀ ਵਾਲੇ ਨੂੰ ਦੂਹਰੀਆਂ ਨੱਤੀਆਂ ਲਾਹਕੇ ਤੇ ਦੋ ਪੁਤਰ ਬਖਸ਼ਣੇ –

ਸੰਤ ਕਰਮ ਸਿੰਘ ਦੌਰਾ ਕਰਦੇ, ਜਾਂਦੇ ਬਰਨਾਲੇ ਐ।
ਜਥੇ ਵਾਲੇ ਸੰਤਾਂ ਦੇ ਪਿਛੇ ਤੁਰਦੇ, ਰਹਿੰਦੇ ਉਹ ਵੀ ਨਾਲੇ ਐ।
ਸੰਤ ਰਾਮ ਵੈਦ ਜਿਹੜੇ ਖੁਡੀ ਵਾਲੇ ਐ,ਉਹ ਵੀ ਉਥੇ ਆਉਂਦੇ ਐ।
ਸੰਤ ਰਾਮ ਸੰਤਾਂ ਤੋਂ ਪੁਤ ਮੰਗਦੇ, ਵੈਦ ਵੀ ਕਹਾਉਂਦੇ ਐ।

ਸੰਤ ਰਾਮ ਸੰਤਾਂ ਨੂੰ ਕਰੇ ਅਰਜਾਂ, ਨਾਲੇ ਫੜੇ ਪੈਰ ਜੀ।
ਪੁਤਰ ਬਗੈਰ ਅਸੀਂ ਔਤ ਜਾਂਵਦੇ, ਸਾਨੂੰ ਪਾਵੋਂ ਖੈਰ ਜੀ।
ਕਰਮ ਸਿੰਘ ਕਹਿੰਦੇ ਦੇਵੋ ਟੂਮ ਵੈਦ ਜੀ,ਆਖ ਕੇ ਸੁਨਾਉਂਦੇ ਐ।
ਸੰਤ ਰਾਮ ਸੰਤਾਂ ਤੋਂ ਪੁਤ ਮੰਗਦੇ, ਵੈਦ ਵੀ ਕਹਾਉਂਦੇ ਐ।

ਵੈਦ ਕਹਿੰਦਾ ਮੇਰੇ ਕੰਨਾਂ ਵਿਚ ਨੱਤੀਆਂ, ਇਹ ਜੀ ਥੋਤੇ ਮੂਹਰੇ ਐ।
ਸੰਤਾਂ ਦੇ ਕਹੇ ਸਿੰਘ ਲਾਉਂਦਾ ਨੱਤੀਆ, ਕਹਿੰਦੇ ਜੋੜੇ ਦੂਹਰੇ ਐ।

ਕਰਮ ਸਿੰਘ ਕਹਿੰਦੇ ਪੁਤ ਦੂਹਰੇ ਹੋਣਗੇ, ਮੁਖੋਂ ਫੁਰਮਾਉਂਦੇ ਐ।
ਸੰਤ ਰਾਮ ਸੰਤਾਂ ਤੋਂ ਪੁਤ ਮੰਗਦੈ, ਵੈਦ ਵੀ ਕਹਾਉਂਦੇ ਐ।

ਸੰਤ ਰਾਮ ਪੁਤਰਾਂ ਦੇ ਲੈ ਕੇ ਵਰ ਜੀ, ਘਰ ਹੈ ਸਿਧਾਂਵਦਾ।
ਪੁਤਰਾਂ ਦਾ ਜੋੜਾ ਲੈ ਕੇ ਜਾਂਦੈ ਘਰ ਜੀ, ਖੁਸ਼ੀਆਂ ਮਨਾਂਵਦਾ।
ਭੁਲ ਗਿਆ ਵੈਦਗੀ ਦੇ ਵੇਦ ਵੈਦ ਜੀ,ਇਕੋ ਗੱਲ ਗਾਉਂਦੇ ਐ।
ਸੰਤ ਰਾਮ ਸੰਤਾਂ ਤੋਂ ਪੁਤ ਮੰਗਤੈ, ਵੈਦ ਵੀ ਕਹਾਂਉਂਦੇ ਐ।

ਵੈਦ ਜੀ ਨੂੰ ਸੰਤਾਂ ਤੋਂ ਵਰ ਲਏ ਨੂੰ, ਜਦੋਂ ਹੋਇਆ ਸਾਲ ਜੀ।
ਵੈਦ ਜੀ ਨੂੰ ਲੋਕ ਦੇਂਵਦੇ ਵਧਾਈ ਨੇ, ਤੇਰੇ ਹੋਇਆ ਬਾਲ ਜੀ।
ਕਰਮ ਸ਼ਿੰਘ ਸੰਤਾਂ ਦੀ ਸੁਣ ਗੱਲ ਜੀ, ਸਾਰੇ ਜਸ ਗਾਉਂਦੇ ਐ।
ਸੰਤ ਰਾਮ ਸੰਤਾਂ ਤੋਂ ਪੁਤ ਮੰਗਦੈ, ਵੈਦ ਵੀ ਕਹਾਉਂਦੇ ਐ।

ਦੂਜੇ ਸਾਲ ਪਿਛੋਂ ਵੈਦ ਜੀ ਦੇ ਘਰ ਜੀ ਦੂਜਾ ਪੁੱਤ ਆਂਵਦਾ।
ਕਰਮ ਸਿੰਘ ਜੀ ਦਾ ਪੂਰਾ ਹੋਇਆ ਵਰ ਜੀ,ਦੋਨੋਂ ਪੁੱਤ ਪਾਂਵਦਾ।
'ਰਾਈਆ' ਇਤਿਹਾਸ ਸੰਤਾਂ ਦਾ ਲਿਖ ਕੇ,ਲੋਕਾਂ ਨੂੰ ਸੁਨਾਉਂਦੇ ਐ।
ਸੰਤ ਰਾਮ ਸੰਤਾਂ ਤੋਂ ਪੁਤ ਮੰਗਦੈ, ਵੈਦ ਵੀ ਕਹਾਉਂਦੇ ਐ।



## ( ਪ੍ਰਸੰਗ 35 )

ਬਰਨਾਲੇ ਦੇ ਬਜਾਜ ਦੀ ਦੁਕਾਨ ਤੋਂ ਜਥੇ ਨੂੰ ਰੇਸ਼ਮੀ ਕਪੜੇ ਲੁਆ ਕੇ ਪੈਸੇ ਫੇਰ ਦਿਆਂਗੇ ਆਖ ਕੇ ਚਲੇ ਆਏ —

ਸੰਤ ਜੀ ਹੱਟ ਤੇ ਜਾਂਦੇ, ਸੇਠ ਨੂੰ ਆਖ ਸੁਨਾਂਦੇ,
ਸਾਨੂੰ ਤੂੰ ਲੀੜਾ ਦਿਖਾਦੇ, ਲੀੜਾ, ਮਨ ਮਰਜੀ ਦਾ, ਅਸਾਂ ਪਾਉਣਾ।
ਤੂੰ ਸੁਣੀਂ ਗੱਲ ਹੱਟ ਵਾਲਿਆ,ਲੀੜਾ ਸਸਤਾ ਅਸਾਂ ਨਹੀਂ ਪਾਉਣਾ।
ਤੂੰ ਸੁਣੀਂ ਗੱਲ।

ਕਪੜਾ ਤੂੰ ਦੇਂਦੇ ਸੁੱਚਾ, ਰੇਟ ਦਾ ਹੋਵੇ ਉੱਚਾ,
ਹੈ ਨਹੀਂ ਕੋਈ ਲੰਡਾ ਬੁੱਚਾ,ਰਾਜੇ ਜੋਗੀਆਂ ਦਾ ਹੋਗਿਆ ਤੇਰੇ ਆਉਣਾ
ਤੂੰ ਸੁਣੀਂ ਗੱਲ ਹੱਟ ਵਾਲਿਆ, ਲੀੜਾ ਸਸਤਾ ਅਸਾਂ ਨਹੀਂ ਪਾਉਣਾ
ਤੂੰ ਸੁਣੀਂ ਗੱਲ।

ਸਾਰਿਆਂ ਨੂੰ ਸੱਦ ਲਿਆ ਕੋਲੇ, ਰਸਨਾਂ 'ਚੋਂ ਇਹ ਗੱਲ ਬੋਲੇ,
ਲੈ ਲਓ ਲੀੜੇ ਅਨਮੋਲੇ, ਨਿਰਾ ਚੈਨਾ ਈ ਮਿਲਕ ਹੰਡਾਉਣਾ,
ਤੂੰ ਸੁਣੀਂ ਗੱਲ ਹੱਟ ਵਾਲਿਆਂ, ਲੀੜਾ ਸਸਤਾ ਅਸਾਂ ਨਹੀਂ ਪਾਉਣਾ,
ਤੂੰ ਸੁਣੀਂ ਗੱਲ।

ਸਾਰਿਆਂ ਨੇ ਲੀੜੇ ਲੈ ਲਏ, ਲੈ ਕੇ ਤੇ ਰਸਤੇ ਪੈ ਲਏ,
ਸ਼ੰਤਾਂ ਨੇ ਮੁੱਖ 'ਚੋਂ ਕਹਿ ਲਏ, ਪੈਸੇ ਦੇਵਾਂਗੇ ਜਦੋਂ ਫਿਰ ਆਉਣਾ,
ਤੂੰ ਸੁਣੀਂ ਗੱਲ ਹੱਟ ਵਾਲਿਆ, ਲੀੜਾ ਸਸਤਾ ਅਸਾਂ ਨਹੀਂ ਪਾਉਣਾ,
ਤੂੰ ਸੁਣੀਂ ਗੱਲ।

'ਰਾਈਆ' ਗੱਲ ਦਸਦਾ ਜੈਸੇ, ਸੇਠ ਨੀ ਮੰਗੇ ਪੈਸੇ,
ਵਹੀ ਤੇ ਲਿਖ ਲਏ ਵੈਸੇ, ਲੀੜਾ ਜਿਤਨਾ ਕਰਿਆ ਸੀ ਪੜਵਾਉਣਾ,

ਤੂੰ ਸੁਣੀਂ ਗੱਲ ਹੱਟ ਵਾਲਿਆ, ਲੀੜਾ ਸਸਤਾ ਅਸਾਂ ਨਹੀਂ ਪਾਉਣਾ
ਤੂੰ ਸੁਣੀਂ ਗੱਲ।



## ( ਪ੍ਰਸੰਗ 36 )

ਸੰਤ ਕਰਮ ਸਿੰਘ ਜੀ ਪਿੰਡ ਹਿੰਮਤਪੁਰੇ ਦਰਸ਼ਨ ਦੇ ਰਹੇ ਸਨ, ਉੱਥੇ ਉਹ ਸੇਠ ਆਉਂਦਾ ਹੈ ਜਿਸ ਤੋਂ ਕਪੜਾ ਲਿਆ ਸੀ --

ਸੰਤ ਕਰਮ ਸਿੰਘ ਜੀ ਨਗਰ ਸੀ, ਉਥੇ ਸੇਠ ਬਰਨਾਲਿਓ ਆਇਆ।
ਪਹਿਲਾਂ ਆ ਕੇ ਸੰਤਾਂ ਦੇ, ਓਹਨੇ ਚਰਨੀਂ ਸੀਸ ਨਿਵਾਇਆ।
ਸੇਠ ਨੇ ਨਾਲ ਹਲੀਮੀ ਦੀ, ਕਪੜੇ ਵਾਲਾ ਬਚਨ ਸੁਣਾਇਆ।
ਸਾਨੂੰ ਹੁਣ ਚਾਹੀਦੀ, ਕਪੜੇ ਲਿਆਂਦੇ ਦੀ ਜੋ ਮਾਇਆ।

ਸੇਠ ਦੀ ਗੱਲ ਸੁਣ ਕੇ, ਸੰਤ ਜੀ ਓਸ ਸੇਠ ਨੂੰ ਆਂਹਦੇ।
ਐਹ ਮੱਝਾਂ ਖੜੀਆਂ ਨੇ, ਉਨਾਂ ਦਾ ਮੁਲ ਆਪ ਹੀ ਪਾ ਦੇ।
ਇਹ ਪਤਾ ਵੀ ਤੈਨੂੰ ਹੈ, ਜਿਤਨਾ ਲੀੜਾ ਸਾਡੇ ਆਇਆ।
ਸਾਨੂੰ ਹੁਣ ਚਾਹੀਦੀ, ਕਪੜੇ ਲਿਆਂਦੇ ਦੀ ਜੋ ਮਾਇਆ।

ਸੰਤਾਂ ਦੀ ਗੱਲ ਸੁਣ ਕੇ, ਸੇਠ ਨੇ ਹਿਰਦੇ ਵਿਚ ਵਿਚਾਰੀ।
ਇਹ ਧਨ ਧੰਨ ਕਰਮ ਸਿੰਘ ਜੀ, ਜਾਵਾਂ ਇੰਨਾਂ ਤੋਂ ਬਲਿਹਾਰੀ।
ਪੈਸੇ ਕਢੇ ਜੇਬ ਵਿਚੋਂ, ਕੋਲੋਂ ਮੱਥਾ ਟੇਕੀ ਮਾਇਆ।
ਸਾਨੂੰ ਹੁਣ ਚਾਹੀਦੀ, ਕਪੜੇ ਲਿਆਂਦੇ ਦੀ ਜੋ ਮਾਇਆ।

ਸੇਠ ਇਕ ਮੱਝ ਲੈ ਗਿਆ ਹੈ, ਨਾਲੇ ਖੁਸ਼ ਹੋਇਆ ਵੀ ਜਾਂਦਾ।
ਮੱਝ ਹੱਕੀ ਜਾਂਦਾ ਹੈ, ਨਾਲੇ ਜਸ ਸੰਤਾਂ ਦਾ ਗਾਂਦਾ।
ਜਾ ਕੇ ਦਸਦੈ ਘਰਦਿਆਂ ਨੂੰ,ਮੈਂ ਤਾਂ ਮੱਝ ਸੰਤਾਂ ਤੋਂ ਲਿਆਇਆ।
ਸਾਨੂੰ ਹੁਣ ਚਾਹੀਦੀ, ਕਪੜੇ ਲਿਆਂਦੇ ਦੀ ਜੋ ਮਾਇਆ।

ਸੇਠ ਦੇ ਘਰ ਦੇ ਖੁਸ਼ ਹੋ ਗਏ ਰੋਂਦੇ ਦੁੱਧ ਤੇ ਪੀਂਦੇ ਸਾਰੇ।
ਜਸ ਗਾਉਂਦੇ ਸੰਤਾਂ ਦਾ, ਜਾਂਦੇ ਸੰਤਾਂ ਤੋਂ ਬਲਿਹਾਰੇ।
'ਰਾਈਦੇ' ਜਿਤਨਾ ਸੁਣਿਆ ਸੀ, ਏਥੇ ਉਹੀ ਲੇਖ ਲਿਖਾਇਆ।
ਸਾਨੂੰ ਹੁਣ ਚਾਹੀਦੀ, ਕਪੜੇ ਲਿਆਂਦੇ ਦੀ ਜੋ ਮਾਇਆ।



( ਪ੍ਰਸੰਗ 37 )

ਸੰਤ ਕਰਮ ਸਿੰਘ ਜੀ ਨੇ ਜਿਹੜਾ ਖੰਡ ਘਿਉ ਦਾ ਲੰਗਰ ਇਕ ਸਾਲ ਚਲਾਇਆ ਸੀ ਉਹ 32000 ਰੁਪਏ ਦੇਣ ਦਾ ਜੋ ਇਕਰਾਰ ਸ਼ੀ, ਇਕਰਾਰ ਵਾਲੇ ਦਿਨ ਲੋਕਾਂ ਨੂੰ ਵਾਜਾਂ ਮਾਰ ਮਾਰ ਪੈਸੇ ਦਿਤੇ –

ਖੰਡ ਘਿਉ ਦਾ ਲੰਗਰ ਲਾਇਆ, ਪੂਰਾ ਸੀ ਸਾਲ ਚਲਾਇਆ,
ਓਹਦਾ ਹੁਣ ਵਾਇਦਾ ਆਇਆ,ਲੱਗੇ ਮੁਖ 'ਚੋਂ ਕਰਮ ਸਿੰਘ ਕਹਿਣੇ
ਬਈ ਪੈਸੇ ਲੈ ਜੋ ਆ ਕੇ ਸੱਜਣੋ, ਜੀਹਨੇ, ਪੈਸੇ ਹੈ ਅਸਾਂ ਤੋਂ ਲੈਣੇ,
ਬਈ ਪੈਸੇ ਲੈ ਜੋ।

ਵਾਇਦੇ ਤੋਂ ਇਕ ਦਿਨ ਪਹਿਲਾਂ,ਆਉਂਦਾ ਸਿਖ ਪਾਉਂਦਾ ਪੈਲਾਂ,
ਗੱਠੜੀ ਸੀ ਓਹਦੇ ਗੈਲਾਂ, ਪੰਡ ਰੱਖ ਕੇ ਤੇ ਕੀਤਾ ਪੈਰੀਂ ਪੈਣੇ,
ਬਈ ਪੈਸੇ ਲੈ ਜੋ ਆ ਕੇ ਸੱਜਣੋਂ, ਜੀਹਨੇ ਪੈਸੇ ਹੈ ਅਸਾਂ ਤੋਂ ਲੈਣੇ,
ਬਈ ਪੈਸੇ ਲੈ ਜੋ।

ਸਿੱਖ ਸੀ ਜੋ ਲੈ ਕੇ ਆਇਆ, ਧਰਤੀ ਵਿਚ ਬੀਜੀ ਮਾਇਆ,
ਸੰਤਾਂ ਨੇ ਆਖ ਸੁਣਾਇਆ, ਦੇਣੇ ਕੁਲ ਨੂੰ ਕਿਸੇ ਦੇ ਨਹੀਂ ਰਹਿਣੇ;
ਬਈ ਪੈਸੇ ਲੈ ਜੋ ਆ ਕੇ ਸੱਜਣੋਂ ਜੀਹਨੇ ਪੈਸੇ ਹੈ ਅਸਾਂ ਤੋਂ ਲੈਣੇ,
ਬਈ ਪੈਸੇ ਲੈ ਜੋ।

ਕੀਤਾ ਸੀ ਜੋ ਇਕਰਾਰ ਐ, ਆ ਗਏ ਹੁਣ ਲੈਣੇਦਾਰ ਐ,
ਰੱਖਣਾ ਹੁਣ ਨਹੀਂ ਉਧਾਰ ਐ, ਲੱਗੇ ਸਭਨਾਂ ਦੀ ਝੋਲੀ ਵਿਚ ਪੈਣੇ,
ਬਈ ਪੈਸੇ ਲੈ ਜੋ ਆ ਕੇ ਸੱਜਣੋਂ ਜੀਹਨੇ ਪੈਸੇ ਹੈ ਅਸਾਂ ਤੋਂ ਲੈਣੇ,
ਬਈ ਪੈਸੇ ਲੈ ਜੋ।

ਕਹੀ ਦਾ ਟੱਪਾ ਲਾਉਂਦੇ, ਅਗਲੇ ਦੀ ਝੋਲੀ ਪਾਉਂਦੇ,
ਰਹਿ ਗਏ ਦੰਗ ਜਾਂਦੇ ਆਉਂਦੇ,ਰਾਈਆ ਹੋਰਵੀ ਲੱਗੇ ਸੀ ਦੰਗ ਰਹਿਣੇ
ਬਈ ਪੈਸੇ ਲੈ ਜੋ ਆ ਕੇ ਸੱਜਣੋਂ, ਜੀਹਨੇ ਪੈਸੇ ਹੈ ਅਸਾਂ ਤੋਂ ਲੈਣੇ,
ਬਈ ਪੈਸੇ ਲੈ ਜੋ।



(ਪ੍ਰਸੰਗ 38)

ਸੰਤ ਕਰਮ ਸਿੰਘ ਜੀ ਨੇ ਜਥੇ ਸਮੇਤ ਸ੍ਰੀ ਭੈਣੀ ਸਾਹਿਬ ਜਾ

ਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨ ਕਰਨੇ —

ਸੰਤਾਂ ਨੇ ਕਰ ਲਏ ਤਿਆਰੇ, ਭੈਣੀ ਹੈ ਸਾਹਿਬ ਪਧਾਰੇ,
ਸਿੰਘ ਜਥੇ ਏ ਨੇ ਸਾਰੇ ਬੈਠੇ, ਚਰਨਾਂ ਤੇ ਸੀਸ ਨਿਵਾਕੇ,
ਜੀ ਸਾਰਾ ਜਥਾ ਖੁਸ਼ ਹੋ ਗਿਆ, ਗੁਰੂ ਆਪਣੇ ਦੇ ਦਰਸ਼ਨ ਪਾ ਕੇ,
ਜੀ ਸਾਰਾ ਜਥਾ।

ਸੰਤ ਜੀ ਦੀਵਾਨ 'ਚ ਜਾਂਦੇ, ਸਤਿਗੁਰ ਨੂੰ ਸੀਸ ਨਿਵਾਂਦੇ
ਵਾਪਸ ਫਿਰ ਪਿਛੇ ਜਾਂਦੇ, ਖੜ੍ਹਦੇ ਬਾਹਾਂ ਵਿਚ ਸਫਾ ਜੰਗ ਲਾ ਕੇ,
ਜੀ ਸਾਰਾ ਜਥਾ ਖੁਸ਼ ਹੋ ਗਿਆ, ਗੁਰੂ ਆਪਣੇ ਦੇ ਦਰਸਨ ਪਾ ਕੇ,
ਜੀ ਸਾਰਾ ਜਥਾ।

ਲਗਦੇ ਨੇ ਰੋਜ ਦੀਵਾਨ ਐਂ, ਕਰਦੇ ਨੇ ਦਰਸ਼ਨ ਜਾਣ ਐ,
ਸੰਤਾਂ ਦੀ ਉਹੀ ਬਾਣ ਐਂ, ਪਿਛੇ ਖੜ੍ਹਦੇ ਸੰਗਤ ਤੋਂ ਆ ਕੇ,
ਜੀ ਸਾਰਾ ਜਥਾ ਖੁਸ਼ ਹੋ ਗਿਆ, ਗੁਰੂ ਆਪਣੇ ਦੇ ਦਸਸ਼ਨ ਪਾ ਕੇ,
ਜੀ ਸਾਰਾ ਜਥਾ।

ਹੱਟ ਵਾਲਾ ਸੱਦ ਲਿਆ ਕੋਲੇ, ਸਤਿਗੁਰ ਜੀ ਮੁੱਖ 'ਚੋਂ ਬੋਲੇ,
ਹੱਟੀ ਸੰਤਾਂ ਨੂੰ ਖੋਹਲੇ, ਆਵੀਂ ਸੰਤਾਂ ਨੂੰ ਕੁੰਜੀਆਂ ਫੜਾ ਕੇ,
ਜੀ ਸਾਰਾ ਜਥਾ ਖੁਸ਼ ਹੋ ਗਿਆ, ਗੁਰੂ ਆਪਣੇ ਦੇ ਦਰਸ਼ਨ ਪਾ ਕੇ,
ਜੀ ਸਾਰਾ ਜਥਾ।

ਸੰਤਾਂ ਨੇ ਲੋਭ ਨਹੀਂ ਕੀਤਾ, ਗਿਰੀਆਂ ਦਾ ਲੈ !ਲਿਆ ਪੀਪਾ,
ਬੋਰਾ ਇਕ ਖੰਡ ਦਾ ਲੀਤਾ, ਪੀਂਦੇ ਰਗੜੇ ਦੇਗ ਨੂੰ ਲਾ ਕੇ,
ਜੀ ਸਾਰਾ ਜਥਾ ਖੁਸ਼ ਹੋ ਗਿਆ, ਗੁਰੂ ਆਪਣੇ ਦੇ ਦਰਸ਼ਨ ਪਾ ਕੇ,
ਜੀ ਸਾਰਾ ਜਥਾ।

ਲੰਗਰ ਤਾਂ ਛਕਣ ਨਹੀਂ ਜਾਂਦੇ, ਦੇਗਾਂ ਤੇ ਸਮਾਂ ਲੰਘਾਂਦੇ,
ਛਕਦੇ ਸ਼ਭ ਆਉਂਦੇ ਜਾਂਦੇ, ਦੇਗਾਂ ਬਣਨ ਲੈਂਚੀਆਂ ਪਾ ਕੇ,
ਜੀ ਸਾਰਾ ਜਥਾ ਖੁਸ ਹੋ ਗਿਆ, ਗੁਰੂ ਆਪਣੇ ਦੇ ਦਰਸ਼ਨ ਪਾ ਕੇ,
ਜੀ ਸਾਰਾ ਜਥਾ।

ਮੇਲੇ ਦਾ ਭੋਗ ਹੈ ਪਾਉਂਦੇ, ਦੇਗਾਂ ਦੇ ਰਗੜੇ ਲਾਉਂਦੇ,
ਗਊਆਂ ਨੂੰ ਖੂਬ ਛਕਾਉਂਦੇ,'ਰਾਈਆ' ਤੁਰ ਪਏ ਕਮਰ ਕਸੇ ਲਾ'ਕੇ,
ਜੀ ਸਾਰਾ ਜਥਾ ਖੁਸ਼ ਹੋ ਗਿਆ, ਗੁਰੂ ਆਪਣੇ ਦੇ ਦਰਸ਼ਨ ਪਾ ਕੇ,
ਜੀ ਸਾਰਾ ਜਥਾ।



## ( ਪ੍ਰਸੰਗ 39 )

ਨੀਲਿਆ ਬਾਸੀ ਪਿੰਡ ਦਾ ਇਕ ਸਿੱਖ ਹਜਾਰਾ ਸਿੰਘ ਸੰਤ ਕਰਮ ਸਿੰਘ ਜੀ ਕੋਲ ਆ ਕੇ ਮਨ ਦੀ ਗੱਲ ਕਰਦਾ ਹੈ ਕਿ ਮੈਂ ਚਾਲੀ ਦਿਨ ਪ੍ਰਯੋਗ ਕਰਨਾ ਚਾਹੁੰਦਾ ਹਾਂ ਜੇ ਸਤਿਗੁਰਾਂ ਦੇ ਦਰਸ਼ਨ

ਹੋ ਜਾਣ, ਸੰਤਾਂ ਕਿਹਾ ਤੂੰ 40 ਦਿਨ ਸਾਡੇ ਨਾਲ ਹੀ ਰਹਿ, ਦਰਸ਼ਨ ਹੋ ਜਾਣਗੇ —

ਹਜਾਰਾ ਸਿੰਘ ਸਿੱਖ ਹੈ ਆਉਂਦਾ, ਸੰਤਾਂ ਨੂੰ ਆਖ ਸੁਣਾਉਂਦਾ,
ਸਤਿਗੁਰ ਦੇ ਦਰਸ਼ਨ ਚਾਹੁੰਦਾ,ਦਿਨ ਚਾਲੀ ਪ੍ਰਯੋਗ ਵਿਚ ਲਾਉਣੇ,
ਹਜਾਰਾ ਸਿੰਘ ਮੰਗ ਕਰਦੈ, ਜੀ ਮੈਂ, ਦਰਸ ਗੁਰਾਂ ਦੇ ਪਾਉਣੇ,
ਹਜਾਰਾ ਸਿੰਘ ।

ਸਿੱਖ ਦੀ ਗੱਲ ਸੁਣ ਲਈ ਸਾਰੀ, ਸੰਤਾਂ ਨੇ ਆਖ ਉਚਾਰੀ,
ਹੋਵਣਗੇ ਦਰਸ਼ਨ ਭਾਰੀ, ਸੇਵਾ ਸਾਡੇ ਨਾਲ ਲੱਗ ਜਾ ਕਮਾਂਉਣੇ,
ਹਜਾਰਾ ਸਿੰਘ ਮੰਗ ਕਰਦੈ, ਜੀ ਮੈਂ ਦਰਸ ਗੁਰਾਂ ਦੇ ਪਾਉਣੇ,
ਹਜਾਰਾ ਸਿੰਘ ।

ਹਜਾਰਾ ਸਿੰਘ ਨੂੰ ਚੜ੍ਹਿਆ ਚਾਅ ਹੈ, ਸੇਵਾ ਹੁਣ ਰਿਹਾ ਕਮਾ ਹੈ;
ਚਾਲੀ ਦਿਨ ਹੋ ਗਏ ਆ ਹੈ, ਲੱਗਾ ਸੰਤਾਂ ਨੂੰ ਯਾਦ ਕਰਵਾਉਣੇ,
ਹਜਾਰਾ ਸ਼ਿੰਘ ਮੰਗ ਕਰਦੈ, ਜੀ ਮੈਂ ਦਰਸ ਗੁਰਾਂ ਦੇ ਪਾਉਣੇ,
ਹਜਾਰਾ ਸਿੰਘ ।

ਕਰਮ ਸਿੰਘ ਸਿੱਖ ਨੂੰ ਆਂਹਦੇ, ਤੇਰੇ ਹੁਣ ਆ ਗਏ ਵਾਹਦੇ,
ਤੂੰ ਦੇਗਾਂ ਦੇ ਰਗੜੇ ਲਾਦੇ,ਓਹਦੇ ਉਤੋਂ ਦੀ ਲੱਗੇ ਨੇ ਗੇੜੇ ਲਾਉਣੇ,
ਹਜਾਰ ਸਿੰਘ ਮੰਗ ਕਰਦੈ, ਜੀ ਮੈਂ ਦਰਸ ਗੁਰਾਂ ਦੇ ਪਾਉਣੇ,
ਹਜਾਰਾ ਸਿੰਘ ।

ਦਸਮ ਦੀ ਬਾਣੀ ਪੜ੍ਹਦੇ, ਦੇਗਾਂ ਤਿਆਰ ਹੈ ਕਰਦੇ,
ਛਾਣੇ ਲਾ ਅੱਗੇ ਧਰਦੇ, ਤੁਸੀਂ ਜੀ ਹੁਣ ਭੋਗ ਹੈ ਗੁਰਾਂ ਨੂੰ ਲਵਾਉਣੇ,
ਹਜਾਰਾ ਸਿੰਘ ਮੰਗ ਕਰਦੈ, ਜੀ ਮੈਂ ਦਰਸ ਗੁਰਾਂ ਦੇ ਪਾਉਣੇ,
ਹਜਾਰਾ ਸਿੰਘ।

ਸੰਤ ਜੀ ਅਰਦਾਸ ਸੁਨਾਉਂਦੇ, ਪਹਿਲਾਂ ਗੁਰ ਨਾਨਕ ਧਿਆਉਂਦੇ,
ਨਾਨਕ ਗੁਰ ਪਹਿਲਾਂ ਆਉਂਦੇ, ਲੱਗੇ ਵਾਰੀ ਵਾਰੀ ਸਾਰੇ ਗੁਰੂ ਆਉਣੇ
ਹਜਾਰਾ ਸਿੰਘ ਮੰਗ ਕਰਦੈ, ਜੀ ਮੈਂ ਦਰਸ ਗੁਰਾਂ ਦੇ ਪਾਉਣੇ,
ਹਜਾਰਾ ਸਿੰਘ।

ਜਿਸਦਾ ਨਾਂ ਸੰਤ ਜੀ ਲੈਂਦੇ, ਓਹੀ ਗੁਰੂ ਅੱਗੇ ਬਹਿੰਦੇ,
ਹਜਾਰੇ ਨੂੰ ਦਰਸ਼ਨ ਪੈਂਦੇ, ਗੁਰੂ ਹਰੀ ਸਿੰਘ ਤੱਕ ਕੀਤੇ ਧਿਆਉਣੇ,
ਹਜਾਰਾ ਸ਼ਿੰਘ ਮੰਗ ਕਰਦੈ, ਜੀ ਮੈਂ ਦਰਸ ਗੁਰਾਂ ਦੇ ਪਾਉਣੇ,
ਹਜਾਰਾ ਸਿੰਘ।

ਦਰਸ਼ਨ ਹਜਾਰਾ ਪਾਵੇ, ਹੁੰਦਾ ਮਸਤਾਨਾ ਜ਼ਾਵੇ,
ਚਰਨਾ ਤੇ ਸੀਸ ਨਿਵਾਵੇ, ਦੋਨੇਂ ਹੱਥ ਚਾਹੁੰਦਾ ਚਰਨਾਂ ਤੇ ਲਾਉਣੇ,
ਹਜਾਰਾ ਸਿੰਘ ਮੰਗ ਕਰਦੈ, ਜੀ ਮੈਂ ਦਰਸ ਗੁਰਾਂ ਦੇ ਪਾਉਣੇ,
ਹਜਾਰਾ ਸਿੰਘ।

ਇਕ ਗੱਲ ਜੀ ਰਹਿ ਗਈ ਓਹਲੇ, ਸਤਿਗੁਰ ਨਾ ਮੁੱਖ ਤੋਂ ਬੋਲੇ,
ਆਖੀਂ ਨਾ ਮੇਰੇ ਕੋਲੇ, ਪਹਿਲਾਂ ਕਹਿੰਦਾ ਤਾਂ ਸੀ ਬਚਨ ਸੁਣਾਉਣੇ

ਹਜਾਰਾ ਸਿੰਘ ਮੰਗ ਕਰਦੈ, ਜੀ ਮੈਂ ਦਰਸ ਗੁਰਾਂ ਦੇ ਪਾਉਣੇ,
ਹਜਾਰਾ ਸਿੰਘ।

'ਰਾਈਏ' ਨੇ ਆਖ ਸੁਣਾਈ, ਸੰਤਾਂ ਦੀ ਮਹਿਮਾਂ ਭਾਈ,
ਵੇਦਾਂ ਤੋਂ ਕਥਨ ਨ ਜਾਈ, ਲੱਗੇ ਵੇਦ ਸੰਤਾਂ ਦਾ ਜਸ ਗਾਉਣੇ,
ਹਜਾਰਾ ਸਿੰਘ ਮੰਗ ਕਰਦੈ, ਜੀ ਮੈਂ ਦਰਸ ਗੁਰਾਂ ਦੇ ਪਾਉਣੇ,
ਹਜਾਰਾ ਸਿੰਘ।



( ਪ੍ਰਸੰਗ 40 )

ਪਿੰਡ ਸੈਦੋ ਦੇ ਕਿਸ਼ਨ ਸਿੰਘ ਦੀਆਂ ਦੋ ਸ਼ਾਦੀਆਂ ਪਰ ਪੁੱਤਰ ਕੋਈ ਨਹੀਂ ਸੀ। ਦੌਰਾ ਕਰਦੇ ਸੰਤ ਕਰਮ ਸਿੰਘ ਜੀ ਸੈਦੋ ਆ ਗਏ। ਸਣੇ ਸਿੰਘਣੀਆਂ ਕਿਸ਼ਨ ਸ਼ਿੰਘ ਨੇ ਸੰਤਾਂ ਤੋਂ ਪੁੱਤਰ ਦੀ ਮੰਗ ਕੀਤੀ, ਸੰਤਾਂ ਕਿਹਾ ਜਿਹੜੀ ਪਹਿਲਾਂ ਟੂਮਾਂ ਦੇਵੇ ਉਹ ਦੇ ਪਹਿਲਾਂ, ਜਿਹੜੀ ਪਿਛੋਂ ਟੂਮਾਂ ਦੇਵੇ ਉਹ ਦੇ ਪਿਛੋਂ ਪੁੱਤਰ ਵੱਡੀ ਨੇ ਪਹਿਲ ਕੀਤੀ ਤੇ ਪਹਿਲਾਂ ਪੁੱਤਰ ਹੋਇਆ —

ਮਾਲਵੇ ਦਾ ਦੌਰਾ ਕਰੀ ਜਾਂਦੇ ਨੇ ਕਰਮ ਸਿੰਘ,
ਇਕ ਵਾਰ ਜਥੇ ਨਾਲ ਸੈਦੋ ਪਿੰਡ ਜਾਂਵਦੇ।
ਕਿਸ਼ਨ ਸਿੰਘ ਸਿੱਖ ਇਕ ਸ਼ਾਦੀਆਂ ਕਰਾਈਆਂ ਦੋ ਐ,
ਪੁੱਤਰ ਬਗੈਰ ਤਿੰਨੇ ਵਿੱਤੋਂ ਦੁੱਖ ਪਾਂਵਦੇ।

ਜਿਹੜੇ ਘਰੇ ਡੇਰਾ ਸੀ ਕਰਮ ਸਿੰਘ ਸੰਤਾਂ ਦਾ,
ਤਿੰਨੇਂ ਜਣੇ 'ਕੱਠੇ ਹੋ ਕੇ ਓਸੇ ਘਰੇ ਜਾਂਵਦੇ।
'ਰਾਈਆ' ਕਹਿੰਦਾ ਪੁੱਤਰਾਂ ਦੀ ਮੰਗ ਅੱਗੇ ਰੱਖਦੇ ਐ,
ਪੁੱਤਰਾਂ ਦੀ ਦਾਤ ਦੇਵੋ ਆਖਕੇ ਸੁਣਾਂਵਦੇ।

ਸੰਤਾਂ ਨੇ ਖੁਸ਼ ਹੋ ਕੇ ਕਰਤਾ ਬਚਨ ਮੁਖੋਂ,
ਪਹਿਲਾਂ ਪੁੱਤ ਉਹਦੇ, ਜਿਹੜੀ ਪਹਿਲਾਂ ਟੂਮਾਂ ਲਿਆਂਵਦੀ।
ਸੰਤਾਂ ਦਾ ਸੁਣਕੇ ਬਚਨ ਪਹਿਲਾਂ ਵੱਡੀ ਨੇ ਕਾਹਲ ਕੀਤੀ,
ਛੇਤੀ ਲਾਹੇ ਟੂਮਾਂ ਅੱਗੇ ਸੰਤਾਂ ਦੇ ਟਿਕਾਂਵਦੀ।
ਪਿਛੋਂ ਟੂਮਾਂ ਲਾਹੁੰਦੀ ਐ ਸਹਿਜ ਨਾਲ ਦੂਜੀ ਹੁਣ,
ਓਹਵੀ ਟੂਮਾਂ ਲੈ ਕੇ ਕੋਲੇ ਸੰਤਾਂ ਦੇ ਆਂਵਦੀ।
'ਰਾਈਆ' ਆਖੇ ਪੁੱਤ ਹੁਣ ਦੋਨੋਂ ਹੀ ਖਿਡਾਉਂਦੀਆਂ ਨੇ,
ਪਰ ਓਸੇ ਤਰ੍ਹਾਂ ਵਾਰੀ ਅਗੋਂ ਪਿਛੋਂ ਆਂਵਦੀ।



## ( ਪ੍ਰਸੰਗ 41 )

ਪਿੰਡ ਸੈਦੋ ਦੀ ਇਕ ਮਾਈ ਨੇ ਸੰਤ ਕਰਮ ਸਿੰਘ ਤੋਂ ਪੁੱਤਰ ਦੀ ਮੰਗ ਕੀਤੀ ਅਗੋਂ ਸੰਤਾਂ ਵਚਨ ਕੀਤਾ ਮਾਈ ਟੂਮਾਂ ਦੇਹ ਜੇ ਪੁੱਤਰ ਲੈਣਾ ਹੈ। ਮਾਈ ਨੇ ਧੀ ਦੀਆਂ ਟੂਮਾਂ ਦੇ ਦਿਤੀਆਂ ਤੇ ਲੜਕੀ ਦੇ ਪੁੱਤਰ ਹੋ ਗਿਆ ਦਾ ਪ੍ਰਸੰਗ —

ਇਕ ਵਾਰੀ ਸੰਤ-ਕਰਮ ਸਿੰਘ ਜੀ, ਸੈਦੋ ਪਿੰਡ ਜਾਂਦੇ ਐ।
ਨਗਰ ਦੀ ਆਂਵਦੀ ਸੰਗਤ ਸਾਰੀ ਐ, ਦਰਸ਼ਨ ਪਾਂਦੇ ਐ।
ਸਾਰੀ ਸੰਗਤ ਦੇ ਇਕ ਨਾਲ ਚੱਲਕੇ,ਮਾਈ ਇਕ ਆਉਂਦੀ ਐ।
ਕੁੜੀ ਦੀਆਂ ਟੂਮਾਂ ਸੰਤਾਂ ਨੂੰ ਦੇਂਵਦੀ, ਪੁੱਤ ਆਪ ਚਾਹੁੰਦੀ ਐ।

ਹੱਥ ਜੋੜ ਮਾਈ ਨੇ ਅਰਜ ਕੀਤੀ ਐ, ਨਾਲੇ ਲੱਗੀ ਚਰਨੀਂ।
ਮੇਰੇ ਤੇ ਮਿਹਰ ਕਰ ਦਿਓ ਸੰਤ ਜੀ, ਪੁੱਤ ਮੇਰੇ ਘਰ ਨੀਂ।
ਮੇਰੇ ਘਰ ਪੁੱਤਰ ਬਖਸ਼ ਦਿਓ ਜੀ, ਗੁਣ ਰਹੂ ਗਾਉਂਦੀ ਐ।
ਕੁੜੀ ਦੀਆਂ ਟੂਮਾਂ ਸੰਤਾਂ ਨੂੰ ਦੇਂਵਦੀ, ਪੁੱਤਰ ਆਪ ਚਾਹੁੰਦੀ ਐ।

ਸੰਤਾਂ ਨੇ ਮਾਈ ਦੀ ਅਰਜ ਸੁਣਕੇ, ਮੁਖੋਂ ਵਚਨ ਕਹਿਣਾ ਜੀ।
ਟੂਮਾਂ ਲਿਆਕੇ ਲੰਗਰ ਦੇ ਵਿਚ ਪਾ ਦਿਉ, ਜੇ ਹੈ ਪੁੱਤ ਲੈਣਾ ਜੀ।
ਘਰੇ ਪਈਆਂ ਕੁੜੀ ਦੀਆਂ ਟੂਮਾਂ ਚੁੱਕ ਕੇ, ਉਸੇ ਵੇਲੇ ਲਿਆਉਂਦੀ ਐ
ਕੁੜੀ ਦੀਆਂ ਟੂਮਾਂ ਸੰਤਾਂ ਨੂੰ ਦੇਂਵਦੀ, ਪੁਤ ਆਪ ਚਾਹੁੰਦੀ ਐ।

ਮਾਈ ਦੀ ਕੁੜੀ ਨੂੰ ਸਹੁਰੇ ਘਰ ਗਈ ਨੂੰ,ਜਦੋਂ ਹੋਇਆ ਸਾਲ ਜੀ।
ਸੰਤ ਕਰਮ ਸਿਉਂ ਦੀ ਹੋ ਗਈ ਕਿਰਪਾ,ਓਹਦੇ ਹੋਇਆ ਬਾਲ ਜੀ।
ਮਾਈ ਸੈਦੋ ਵਾਲੀ ਨੂੰ ਜੀ ਦੋਹਤੇ ਹੋਏ ਦੀ,ਜੀ ਵਧਾਈ ਆਉਂਦੀ ਐ।
ਕੁੜੀ ਦੀਆਂ ਟੂਮਾਂ ਸੰਤਾਂ ਨੂੰ ਦੇਂਵਦੀ, ਪੁੱਤ ਆਪ ਚਾਹੁੰਦੀ ਐ।

ਸੰਤ ਕਰਮ ਸਿਉਂ ਨੇ-ਸਣੇ ਜਥੇ ਦੇ, ਸੈਦੋ ਪਾਇਆ ਮੋੜਾ ਜੀ।
ਹੋਇਆ ਨੀ ਪੁਤਰ ਲੈ ਗਏ ਟੂਮਾਂ ਠੱਗ-ਚੋਂ ਕੀਤਾ ਕਿੰਨਾ ਲੋਹੜਾ ਜੀ

ਗੁੱਸੇ ਹੋ ਕੇ ਮਾਈ ਕਹਿੰਦੀ ਦੁਧ ਪੀਣ ਨੂੰ ਥੋਡੀ ਟੀਮ ਆਉਂਦੀ ਐ।
ਕੁੜੀ ਦੀਆਂ ਟੂਮਾਂ ਸੰਤਾਂ ਨੂੰ ਦੇਂਵਦੀ, ਪੁਤ ਆਪ ਚਾਹੁੰਦੀ ਐ।

ਮਾਈ ਦੇ ਗੁੱਸੇ ਦੀ ਸੁਣ ਕੇ ਤੇ ਵਾਰਤਾ, ਹੈ ਸੰਤ ਹੱਸਦੇ।
ਜੀਹਦੀਆਂ ਸੀ ਟੂਮਾਂ ਪੁੱਤ ਓਹਦੇ ਹੋਇਆ ਨਹੀਂ,ਸੱਚੀ ਗੱਲ ਦੱਸਦੇ।
ਸੰਤਾਂ ਨੇ ਜਦੋਂ ਖੋਲ੍ਹ ਦਿੱਤਾ ਪਾਜ ਜੀ, ਫੇਰ ਨੀਵੀਂ ਪਾਉਂਦੀ ਐ।
ਕੁੜੀ ਦੀਆਂ ਟੂਮਾਂ ਸੰਤਾਂ ਨੂੰ ਦੇਂਵਦੀ, ਪੁੱਤ ਆਪ ਚਾਹੁੰਦੀ ਐ।

ਮਾਈ ਦੇ ਫਰੇਬ ਦਾ ਕਰਮ ਸਿੰਘ ਨੇ, ਭੇਦ ਦਿੱਤਾ ਖੋਹਲ ਜੀ।
ਪੁਛਦੇ ਸੰਤ ਓਹਨੂੰ ਵਾਰੀ ਵਾਰੀ ਐ, ਤੂੰ ਮਾਈ ਸੱਚ ਬੋਲ ਜੀ।
'ਰਾਈਆ' ਕਹਿੰਦਾ ਹੁਣ ਮੁਖ 'ਚੋ ਨਹੀਂ ਬੋਲਦੀ,ਸਗੋਂ ਸ਼ਰਮਾਉਂਦੀਐ
ਕੁੜੀ ਦੀਆਂ ਟੂਮਾਂ ਸੰਤਾਂ ਨੂੰ ਦੇਂਵਦੀ, ਪੁਤ ਆਪ ਚਾਹੁੰਦੀ ਐ।



## ( ਪ੍ਰਸੰਗ 42 )

ਪੱਲੇ ਖਰਚ ਨਾ ਬੰਨ੍ਹਦੇ ਪੰਛੀ ਤੇ ਦਰਵੇਸ ਦੇ ਵਾਕ ਅਨੁਸਾਰ ਸੰਤ ਕਰਮ ਸਿੰਘ ਜੀ ਦੀ ਜਥੇ ਨੂੰ ਹਦਾਇਤ ਸੀ ਕਿ ਕਿਸੇ ਸਿੱਖ ਨੇ ਕੋਲ ਪੈਸਾ ਨਹੀਂ ਰੱਖਣਾ —

ਸੰਤ ਜੀ ਤੁਰਦੇ ਜਾਂਦੇ, ਅਗਲੇ ਪਿੰਡ ਰੋਜ਼ ਹੈ ਜਾਂਦੇ,
ਲੰਗਰ ਹੈ ਨਹੀਂ ਬਣਾਦੇ, ਰਹਿੰਦੇ ਸਿੱਖ ਹੈ ਲੰਗਰ ਤੋਂ ਵਾਂਝੇ,

ਜੀ ਜਥੇ ਵਾਲੇ ਡਾਵਾਂ ਡੋਲ ਨੇ,ਜੀ ਮੁਖੋਂ ਕਹਿਕੇ ਨਹੀਂ ਵਚਨ ਸੁਣਾਂਦੇ
ਜੀ ਜਥੇ ਵਾਲੇ।

ਕਈ ਦਿਨ ਭੁਖਿਆਂ ਬੀਤੇ, ਫਿਰਦੇ ਰਹੇ ਚੁਪ ਚੁਪੀਤੇ,
ਆਖਰ ਨੂੰ ਵਚਨ ਹੈ ਕੀਤੇ, ਜਦੋਂ ਸਿੱਖਾਂ ਨੂੰ ਮਿਲੇ ਨਾ ਪਰਸ਼ਾਦੇ।
ਜੀ ਜਥੇ ਵਾਲੇ ਡਾਵਾਂ ਡੋਲ ਨੇ,ਜੀ ਮੁਖੋਂ ਕਹਿਕੇ ਨਹੀਂ ਵਚਨ ਸੁਣਾਂਦੇ
ਜੀ ਜਥੇ ਵਾਲੇ।

ਇਕ ਸਿੱਖ ਨੇ ਅਰਜ ਕਹੀ ਹੈ, ਲੰਗਰ ਕਿਉਂ ਬਣੇ ਨਹੀਂ ਹੈ,
ਸੰਗਤ ਕਿਉਂ ਭੁੱਖੀ ਰਹੀ ਹੈ,ਤੁਸੀਂ ਮੁਖ ਤੋਂ ਨਹੀਂ ਜੀ ਫੁਰਮਾਂਦੇ।
ਜੀ ਜਥੇ ਵਾਲੇ ਡਾਵਾਂ ਡੋਲ ਨੇ,ਜੀ ਮੁਖੋਂ ਕਹਿਕੇ ਨਹੀਂ ਵਚਨ ਸੁਣਾਂਦੇ
ਜੀ ਜਥੇ ਵਾਲੇ।

ਸਿੱਖ ਦੀ ਗੱਲ ਸੁਣ ਕੇ ਆਂਹਦੇ, ਜੇਬਾਂ ਵਿਚ ਪੈਸੇ ਪਾਂਦੇ,
ਛਕਲਉ ਫਿਰ ਹੁਣ ਪਰਸ਼ਾਦੇ, ਪੈਸੇ ਜੇਬਾਂ 'ਚ ਕਾਸ ਤੋਂ ਪਾਂਦੇ,
ਜੀ ਜਥੇ ਵਾਲੇ ਡਾਵਾਂ ਡੋਲ ਨੇ,ਜੀ ਮੁਖੋਂ ਕਹਿ ਕੇ ਨਹੀਂ ਵਚਨ ਸੁਣਾਂਦੇ
ਜੀ ਜਥੇ ਵਾਲੇ।

ਕਿਸੇ ਦੇ ਕੋਲ ਹੈ ਪੈਸੇ, ਲੰਗਰ ਨਹੀਂ ਖੁੱਲਦਾ ਐਸੇ,
ਭੁਖੇ ਤੁਸੀਂ ਰਹਿੰਦੇ ਤੈਸੇ ਪੈਸੇ, ਰਖਿਆ ਦੀ ਬਾਤ ਹੈ ਬਤਾਂਦੇ।
ਜੀ ਜਥੇ ਵਾਲੇ ਡਾਵਾਂ ਡੋਲ ਨੇ,ਜੀ ਮੁਖੋਂ ਕਹਿਕੇ ਨਹੀਂ ਵਚਨ ਸੁਣਾਂਦੇ
ਜੀ ਜਥੇ ਵਾਲੇ।

ਸਭਨਾਂ ਨੇ ਬੋਝੇ ਫੋਲੇ, ਪੈਸੇ ਕੁਝ ਇਕ ਸਿੱਖ ਕੋਲੇ,
ਲੰਗਰ ਨਾ ਤਾਂ ਹੀ ਮੋਹਲੇ, ਜਦੋਂ ਪੈਸੇ ਤੁਸੀਂ ਜੇਬਾਂ ਵਿਚ ਪਾਂਦੇ।
ਜੀ ਜਥੇ ਵਾਲੇ ਡਾਂਵਾਂ ਡੋਲ ਨੇ,ਜੀ ਮੁਖੋਂ ਕਹਿਕੇ ਨਹੀਂ ਵਚਨ ਸੁਣਾਂਦੇ
ਜੀ ਜਥੇ ਵਾਲੇ।

'ਰਾਈਏ' ਨੇ ਮੰਨੀ ਭੁਲ ਐ, ਲੰਗਰ ਹੁਣ ਜਾਂਦਾ ਖੁੱਹਲ ਐ।
ਛਕਦੇ ਪ੍ਰਸ਼ਾਦਾ ਕੁਲ ਐ, ਜਦੋਂ ਪੈਸੇ ਮੂਹਰੇ ਸੰਤਾਂ ਦੇ ਆਂਦੇ,
ਜੀ ਜਥੇ ਵਾਲੇ ਡਾਂਵਾ ਡੋਲ ਨੇ,ਜੀ ਮੁਖੋਂ ਕਹਿਕੇ ਨਹੀਂ ਵਚਨ ਸੁਣਾਂਦੇ
ਜੀ ਜਥੇ ਵਾਲੇ।



( ਪ੍ਰਸੰਗ 43 )

ਇਕ ਵਾਰੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਫੋਟੋ ਗਰਾਫਰ ਸੱਦਿਆ ਕਿ ਸੰਤ ਕਰਮ ਸਿੰਘ ਜੀ ਦੀ ਫੋਟੋ ਖਿੱਚਣੀ ਹੈ ਅਗੋਂ ਸੰਤਾਂ ਵਚਨ ਕੀਤਾ ਕਿ ਸਚੇ ਪਾਤਸ਼ਾਹ ਜੀ ਮੈਂ ਕਾਗਜਾਂ ਵਿਚ ਕੈਦ ਨਹੀਂ ਹੋਣਾ ਤੇ ਫੋਟੋ ਨਾ ਲਹਿਣੀ --

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ, ਡਿਉਢੀ 'ਚ ਖੜੋਤੇ ਐ।
ਭੇਜ ਕੇ ਤੇ ਸਿੱਖ ਮੰਗਵਾਲਿਆ ਗੁਰੂ ਜੀ, ਕੈਮਰੇ ਵਾਲਾ ਓਥੇ ਐ।
ਸੰਤ ਕਰਮ ਸਿਓਂ ਨੂੰ ਕਹਿੰਦੇ ਗੁਰੂ ਜੀ, ਬਈ ਥੋਡੀ ਫੋਟੋ ਲੈਣੀਐ।
ਸੰਤ ਕਹਿੰਦੇ ਫੋਟੋਆਂ ਦੇ ਵਿਚ ਗੁਰੂ ਜੀ ਨਾ ਮੇਰੀ ਦੇਹੀ ਪੈਣੀ ਐ।

ਫੋਟੋ ਵਾਲਾ ਲਗਿਆ ਘੁਮਾਉਣ ਕੈਮਰਾ, ਫੋਟੋ ਨਹੀਂ ਆਂਵਦੀ ।
ਦੱਬਦਾ ਬਟਨ ਐਧਰ ਤੇ ਉਧਰ ਐ ਬਈ ਕੋਈ ਵਾਹ ਨਹੀਂ ਜਾਂਵਦੀ
ਗੁਰੂ ਜੀ ਤੇ ਫੋਟੋ ਵਾਲਾ ਹੋਰ ਸੰਗਤੈ, ਖੜੋਤੇ ਵਿਚ ਭੈਣੀ ਐ ।
ਸੰਤ ਕਹਿੰਦੇ ਫੋਟੋਆਂ ਦੇ ਵਿਚ ਗੁਰੂ ਜੀ ਨਾ ਮੇਰੀ ਦੇਹੀ ਪੈਣੀ ਐ।

ਸੰਤ ਕਰਮ ਸ਼ਿੰਘ ਕਹਿੰਦੇ ਗੁਰਾਂ ਨੂੰ, ਜੀ ਅਰਜ ਮੇਰੀ ਐ ।
ਕਾਗਜ਼ਾਂ ਦੇ ਵਿਚ ਨਾ ਮੈਂ ਕੈਦ ਹੋਵਣਾ, ਇਹੋ ਖਾਹਸ਼ ਮੇਰੀ ਐ ।
ਫੋਟੋ ਵਾਲਾ ਆਪਣਾ ਲਗਾ ਲੈ ਜੋਰ ਜੀ,ਨਾ ਮੇਰੀ ਫੋਟੋ ਲਹਿਣੀਐ।
ਸੰਤ ਕਹਿੰਦੇ ਫੋਟੋਆਂ ਦੇ ਵਿਚ ਗੁਰੂ ਜੀ, ਨਾ ਮੇਰੀ ਦੇਹੀ ਪੈਣੀ ਐ।

ਫੋਟੋ ਵਾਲਾ ਆਪਣਾ ਲਗਾ ਕੇ ਜੋਰ ਜੀ, ਗੁਰਾਂ ਨੂੰ ਸੁਣਾਂਵਦਾ ।
ਕੈਮਰੇ ਦੀ ਖਿੱਚਤੀ ਮੈਂ ਨਾੜੀ ਨਾੜੀ ਐ, ਫੋਟੋ ਨਹੀਂ ਆਂਵਦਾ ।
ਇਹ ਤਾਂ ਕੋਈ ਬੰਦਾ ਦਿਸੇ ਕਰਾਮਾਤੀ ਐ, ਸੱਚੀ ਗੱਲ ਕਹਿਣੀ ਐ।
ਸੰਤ ਕਹਿੰਦੇ ਫੋਟੋਆਂ ਦੇ ਵਿਚ ਗੁਰੂ ਜੀ, ਨਾ ਮੇਰੀ ਦੇਹੀ ਪੈਣੀਐ ।

ਫੋਟੋਆਂ ਵਾਲੇ ਤੋਂ ਜਦੋਂ ਫੋਟੋ ਨਾ ਲਹੀ, ਹੋਂਵਦਾ ਹੈਰਾਨ ਜੀ ।
ਆਸੇ ਪਾਸੇ ਸੀ ਜੋ ਸੰਗਤਾਂ ਖਲੋਤੀਆਂ, ਓਹ ਵੀ ਪ੍ਰੇਸ਼ਾਨ ਜੀ ।
'ਰਾਈਆ' ਕਹਿੰਦਾ ਸੰਤਾਂ ਦੀ ਫੋਟੋ ਨਾਲ ਈ,ਮੈਂ ਏਥੇ ਲਿਖ ਲੈਣੀਐ।
ਸੰਤ ਕਹਿੰਦੇ ਫੋਟੋਆਂ ਦੇ ਵਿਚ ਗੁਰੂ ਜੀ, ਨਾ ਮੇਰੀ ਪੈਣੀ ਐ ।



( ਪ੍ਰਸੰਗ 44 )

ਦੁਆਬੇ ਵਿਚ ਇਕ ਗੁੜੀ ਪਿੰਡ ਹੈ, ਓਥੇ ਇਕ ਮਾਈ ਸੰਤ ਕੌਰ ਦੀ ਭਤੀਜੀ ਬੜੀ ਬਿਮਾਰ ਸੀ, ਵੈਦਾਂ ਡਾਕਟਰਾਂ ਦਾ ਜਵਾਬ ਸੀ, ਮਾਈ ਸੰਤਾਂ ਨੂੰ ਅਰਜ ਕੀਤੀ, ਸੰਤਾਂ ਇਕ ਟੂਮ ਲੈ ਕੇ ਲੰਗਰ ਕਰਕੇ ਕੁੜੀ ਰਾਜੀ ਕੀਤੀ ।

ਦੁਆਬੇ ਵਿਚ ਪਿੰਡ ਗੁੜੀ ਹੈ, ਓਥੇ ਬਿਮਾਰ ਕੁੜੀ ਹੈ,
ਅਰਜਾਂ ਇਕ ਕਰੇ ਬੁੜੀ ਹੈ,ਇਹ ਹੈ ਜੀ ਲੜਕੀ ਬੜੀ ਦੁਖਿਆਰੀ।
ਜੀ ਬੁੜੀ ਇਕ ਅਰਜਾਂ ਕਰੇ ਜੀ,ਏਸ ਲੜਕੀ ਦੀ ਕੱਟ ਦਿਓ ਬਿਮਾਰੀ
ਜੀ ਬੁੜੀ ਇਕ ।

ਗੁੜੀ ਹੁਣ ਜਿਸਦਾ ਗਾਮ ਐਂ, ਸੰਤ ਕੌਰ ਓਹਦਾ ਨਾਮ ਐ ।
ਸੰਤਾਂ ਦੇ ਕੋਲੇ ਆਣ ਐ, ਓਹਨੇ ਲੜਕੀ ਦੀ ਅਰਜ ਗੁਜਾਰੀ ।
ਜੀ ਬੁੜੀ ਇਕ ਅਰਜਾਂ ਕਰੇ,ਜੀ ਏਸ ਲੜਕੀਦੀ ਕੱਟ ਦਿਓ ਬਿਮਾਰੀ
ਜੀ ਬੁੜੀ ਇਕ ।

ਸੰਤ ਕੌਰ ਸ਼ਰਧਾਵਾਨ ਐ, ਸੰਤਾਂ ਸੁਣ ਲਿਆ ਬਿਆਨ ਐਂ ।
ਦੇਗਾਂ ਹੁਣ ਲੱਗੇ ਛਕਾਣ ਐਂ,ਪਰ ਕੁੜੀ ਨੂੰ ਲਗਿਆ ਸੀ ਦੁਖ ਭਾਰੀ,
ਜੀ ਬੁੜੀ ਇਕ ਅਰਜਾਂ ਕਰੇ,ਜੀ ਏਸ ਲੜਕੀਦੀ ਕੱਟ ਦਿਓ ਬਿਮਾਰੀ
ਜੀ ਬੁੜੀ ਇਕ ।

ਦੇਗਾਂ ਨਾਲ ਹੈ ਨਹੀਂ ਰਾਮ ਐਂ, ਸੰਤਾਂ ਕੀਤਾ ਫੁਰਮਾਨ ਐਂ,
ਟੂਮ ਇਕ ਦੇਵੋ ਲਿਆਣ ਐਂ,ਵੇਚੋ ਟੂਮ ਕਰੋ ਲੰਗਰ ਦੀ ਤਿਆਰੀ।
ਜੀ ਬੁੜੀ ਇਕ ਅਰਜਾਂ ਕਰੇ,ਜੀ ਏਸ ਲੜਕੀ ਦੀ ਕੱਟ ਦਿਓ ਬਿਮਾਰੀ
ਜੀ ਬੁੜੀ ਇਕ।

ਲੰਗਰ ਹੁਣ ਹੋ ਗਿਆ ਤਿਆਰ ਐਂ,ਸੰਗਤਾਂ ਨੇ ਛਕਿਆ ਆਹਾਰ ਐ।
ਕੁੜੀ ਹੁਣ ਨਹੀਂ ਬਿਮਾਰ ਐ,ਜਿਹੜੀ ਵੇਦਾਂ ਕੋਲੇ ਫਿਰ ਫਿਰ ਹਾਰੀ।
ਜੀ ਬੁੜੀ ਇਕ ਅਰਜਾਂ ਕਰੇ,ਜੀ ਏਸ ਲੜਕੀਦੀ ਕੱਟ ਦਿਓ ਬਿਮਾਰੀ
ਜੀ ਬੁੜੀ ਇਕ।

'ਰਾਈਆ' ਹੁਣ ਲਿਖਦਾ ਨੌਂ ਐਂ, ਕੁੜੀ ਹੁਣ ਨੌਂ ਬਰ ਨੌਂ ਐਂ।
ਰੱਜ ਕੇ ਜਾਂਦੀ ਸੌਂ ਐਂ, ਸੌਂ ਕੇ ਜਾਂਦੀ ਐ ਘੁਰਾੜੇ ਮਾਰੀ।
ਜੀ ਬੁੜੀ ਇਕ ਅਰਜਾਂ ਕਰੇ,ਜੀ ਇਸ ਲੜਕੀਦੀ ਕੱਟ ਦਿਓ ਬਿਮਾਰੀ
ਜੀ ਬੁੜੀ ਇਕ।



## ( ਪ੍ਰਸੰਗ 40 )

ਸੰਤ ਕਰਮ ਸਿੰਘ ਜੀ ਇਕ ਵਾਰੀ ਦੌਰਾ ਕਰਦੇ ਜਿਲਾ ਲਹੌਰ ਦੇ ਇਕ ਪਿੰਡ ਡਫਰਕੇ ਇਕ ਸਾਲ ਰਹਿਣਾ ਅਤੇ ਰੋਜ ਮਾਹਲ ਪੂੜਿਆਂ ਦਾ ਲੰਗਰ ਚਲਾਉਣਾ ਜੋ ਨਿਰੰਤਰ ਇਕ ਸਾਲ ਚਲਿਆ ਦਾ ਪ੍ਰਸੰਗ –

ਇਕ ਵਾਰੀ ਦੌਰਾ ਕਰਦੇ ਕਰਮ ਸਿਓਂ ਜੀ, ਲਹੌਰ ਜਾਂਦੇ ਐਂ।
ਸੂਬਾ ਫੂਲਾ ਸਿੰਘ ਪਿੰਡ ਹੈ ਡਫਰਕੇ, ਓਹਦੇ ਘਰੇ ਜਾਂਦੇ ਐਂ।
ਸੂਬਾ ਫੂਲਾ ਸਿੰਘ ਕਰਕੇ ਦਰਸ ਜੀ, ਫੁੱਲੇ ਨਾ ਸਮਾਂਵਦੇ।
ਮਾਹਲ ਪੂੜਿਆਂ ਦਾ ਲੰਗਰ ਚਲਾਂਵਦੇ, ਲੋਕੀਂ ਛਕੀ ਜਾਵਦੇ।

ਸੂਬਾ ਫੂਲਾ ਸਿੰਘ ਸੰਤਾਂ ਦੇ ਅਗੇ ਜੀ, ਹੈ ਅਰਜ਼ ਕਰਦਾ।
ਮਾਹਲ ਪੂੜਿਆਂ ਦਾ ਲੰਗਰ ਕਰਾਉਣ ਨੂੰ,ਜੀ ਮੇਰਾ ਚਿੱਤ ਕਰਦਾ।
ਖੰਡ ਘੀ ਤੇ ਸਾਰੇ ਆ ਗਏ ਹੈ ਸੀਧੇ ਜੀ; ਲਾਂਗਰੀ ਪਕਾਂਵਦੇ।
ਮਾਹਲ ਪੂੜਿਆਂ ਦਾ ਲੰਗਰ ਚਲਾਂਵਦੇ, ਲੋਕੀਂ ਛਕੀ ਜਾਂਵਦੇ।

ਸੰਤਾਂ ਨੇ ਸੂਬੇ ਦਾ ਵਚਨ ਸੁਣਕੇ, ਮੁਖੋਂ ਕੀਤਾ ਕਹਿਣਾ ਜੀ।
ਮਾਹਲ ਪੂੜਿਆਂ ਦਾ ਜੋ ਲੰਗਰ ਤੋਰਦਾ, ਰੋਜ ਏਹੀ ਰਹਿਣਾ ਜੀ।
ਮਾਹਲ ਪੂੜੇ ਰੋਜ ਪੱਕਣ ਤੋਂ ਸੂਬਾ ਜੀ, ,ਅਸੀਂ ਨਾ ਹਟਾਂਵਦੇ।
ਮਾਹਲ ਪੂੜਿਆਂ ਦਾ ਲੰਗਰ ਚਲਾਂਵਦੇ, ਲੋਕੀਂ ਛਕੀ ਜਾਂਵਦੇ।

ਸੂਬਾ ਕਹਿੰਦਾ ਏਸ ਪਿੰਡ ਮੇਂ ਸੰਤ ਜੀ; ਸੰਗਤ ਬਥੇਰੀ ਐ।
ਵਾਰੋ ਵਾਰੀ ਸਾਰੇ ਰਸਤਾਂ ਲਿਆਉਣਗੇ,ਨਾ ਲਗਾਉਣ ਦੇਰੀ ਐ।
ਸੂਬਾ ਜੀ ਦੇ ਘਰੀਂ ਚੱਲ ਕੇ ਤੇ ਸੰਗਤਾਂ, ਰਸਤਾਂ ਪੁਚਾਂਵਦੇ।
ਮਾਹਲ ਪੂੜਿਆਂ ਦਾ ਲੰਗਰ ਚਲਾਂਵਦੇ, ਲੋਕੀਂ ਛਕੀ ਜਾਂਵਦੇ।

ਸੁਣ ਜਸ ਸੰਤ ਕਰਮ ਸਿੰਘ ਦਾ, ਲੋਕੀਂ ਆਉਂਦੇ ਕੋਲ ਜੀ।
ਗੁਰਬਾਣੀ ਦੀਆਂ ਪੜ੍ਹਕੇ ਪੰਗਤੀਆਂ, ਹੈ ਸੁਣਾਉਂਦੇ ਬੋਲ ਜੀ।

ਮਾਸ ਤੇ ਸ਼ਰਾਬ ਪੀਣ ਤੋਂ ਹਟਾ ਕੇ ਤੇ, ਭਜਨ ਸੁਣਾਂਵਦੇ।
ਮਾਹਲ ਪੂੜਿਆਂ ਦਾ ਲੰਗਰ ਚਲਾਂਵਦੇ, ਲੋਕੀਂ ਛਕੀ ਜਾਂਵਦੇ।

ਸੰਤਾਂ ਨੇ ਤੋਰਿਆ ਜੋ ਲੰਗਰ ਪੂੜਿਆਂ ਦਾ,ਪੂਰਾ ਚਲਿਆ ਸਾਲ ਜੀ।
ਛਕ ਛਕ ਆਸੇ ਪਾਸੇ ਦੀਆਂ ਸੰਗਤਾਂ, ਹੁੰਦੀਆਂ ਨਿਹਾਲ ਜੀ।
ਰਾਈਆ ਕਹਿੰਦਾ ਸੰਤ ਕਰਮ ਸਿੰਘ ਦਾ, ਲੋਕੀਂ ਜਸ ਗਾਂਵਦੇ।
ਮਾਹਲ ਪੂੜਿਆਂ ਦਾਂ ਲੰਗਰ ਚਲਾਂਵਦੇ, ਲੋਕੀਂ ਛਕੀ ਜਾਂਵਦੇ।



## ( ਪ੍ਰਸੰਗ 46 )

ਇਕ ਵਾਰੀ ਸੰਤ ਕਰਮ ਸਿੰਘ ਜੀ ਨੇ ਪਿੰਡ ਪੱਦੀ ਦੁਆਬੇ ਵਿਚ ਠਾਕੁਰ ਸਿੰਘ ਦੇ ਘਰ ਦੀ ਛੱਤ ਉਧੇੜ ਕੇ ਪਾ ਦੇਣੀ --

ਸੰਤ ਕਰਮ ਸਿੰਘ ਦੌਰਾ ਕਰਦੇ ਵਿਚ ਦੁਆਬੇ ਦੇ,
ਪੱਦੀ ਪਿੰਡ ਪਹੁੰਚਗੇ ਠਾਕਰ ਸਿੰਘ ਦੇ ਜਾ ਕੇ।
ਲੋਕੀਂ ਦੇਖਣ ਆਹ ਕੋਈ ਮੰਡਲੀ ਆ ਗਈ ਸੰਤਾਂ ਦੀ,
ਕਰਮ ਸਿੰਘ ਦੇ ਸਾਥੀ ਬਹਿ ਗਏ ਮੰਜੇ ਡਾਹ ਕੇ।।
ਠਾਕੁਰ ਸਿੰਘ ਤੇ ਸਿੰਘਣੀ ਚਰਨੀਂ ਸੀਸ ਨਿਵਾਉਂਦੇ ਐ,
ਛੋਟੇ ਬੱਚੇ ਲੰਘਦੇ ਹੱਥ ਚਰਨਾਂ ਨੂੰ ਲਾ ਕੇ।
ਠਾਕੁਰ ਹੱਥ ਜੋੜ ਕੇ ਅਰਜਾਂ ਕਰਦਾ ਸੰਤਾਂ ਨੂੰ,
ਸੀਧਾ ਲਵੋ ਸੰਤ ਜੀ ਲੰਗਰ ਛਕੋ ਬਣਾ ਕੇ।

ਹੋਵੇ ਹੁਕਮ ਲਿਆਵਾਂ ਸੀਧਾ ਦੇਗਾਂ ਰਗੜਣ ਦਾ,
ਦੇਗਾਂ ਛਕੋ ਸ਼ਹੀਦੀ ਰਗੜੇ ਖੂਬ ਲਗਾ ਕੇ।
ਸਾਨੂੰ ਹੁਕਮ ਅਜੇ ਨਹੀਂ ਲਗਦਾ ਹੈ ਕੁਝ ਛਕਣੇ ਨੂੰ,
ਛਕਣਾ ਫੇਰ ਐ ਤੇਰੇ ਘਰ ਦੀ ਛੱਤ ਬਣਾ ਕੇ।
ਠਾਕੁਰ ਸਿੰਘ ਵਿਚ ਹਿੰਮਤ ਨਾ ਸੀ ਕੋਠਾ ਛੇੜਨ ਦੀ,
ਲਗ ਗਏ ਸੰਤ ਕਰਮ ਸਿੰਘ ਨਾਲ ਜਥੇ ਨੂੰ ਲਾ ਕੇ।
ਚੰਗਾ ਮਾੜਾ ਕਾਠ ਅੱਡੋ ਅੱਡੀ ਛਾਂਟ ਦੇ,
ਪਾਤੀ ਛੱਤ ਸ਼ਾਮ ਨੂੰ ਘਟਦਾ ਕਾਠ ਮੰਗਾ ਕੇ।
ਪਰਉਪਕਾਰੀ ਸੰਤ ਜਨ ਤਾਂ ਹੀ ਲਿਖਿਐ ਬਾਣੀ ਨੇ,
ਸੰਤ ਜਨ ਖੁਸ਼ ਹੁੰਦੇ ਹੈ ਸਭਦਾ ਭਲਾ ਮਨਾ ਕੇ।
ਠਾਕੁਰ ਕਹਿੰਦਾ ਹੁਣ ਤਾਂ ਲੰਗਰ ਕਰਲੋ ਸੁਆਮੀ ਜੀ,
ਤੁਸੀਂ ਕੁਝ ਨਹੀਂ ਛਕਿਆ ਘਰ ਮੇਰੇ ਵਿਚ ਆ ਕੇ।
ਸੁਣਕੇ ਗੱਲ ਠਾਕੁਰ ਦੀ ਸੰਤ ਕਰਮ ਸਿੰਘ ਬੋਲਦੇ,
ਮਦਦ ਮਾੜਿਆਂ ਦੀ ਤਾਂ ਕਰਦੇ ਹਾਂ ਘਰ ਜਾ ਕੇ।
ਤਕੜੇ ਲੋਕਾਂ ਨੂੰ ਤਾਂ ਅਸੀਂ ਵੀ ਲੁੱਟਦੇ ਖਾਂਦੇ ਹਾਂ,
ਚੋਰੀ ਕਰਦੇ ਨਹੀਂ ਹਾਂ ਲੁੱਟਦੇ ਢੋਲ ਵਜਾ ਕੇ।
ਠਾਕੁਰ ਸਿੰਘ ਹੁਣ ਤੂੰ ਫਿਕਰ ਕਰੀਂ ਨਾ ਰਾਈਦਾ,
ਹੁਕਮ ਸਾਨੂੰ ਮਦਦ ਕਰੋ ਸਿੰਘਾਂ ਦੀ ਜਾ ਕੇ।
ਤੜਕੇ ਉਠਕੇ ਨਾਮ ਜਪਿਐ ਬਾਣੀ ਪੜਦੇ ਐ,
ਲੰਗਰ ਕੀਤੇ ਤਿਆਰ ਸਭ ਨੇ ਛਕਿਐ ਆ ਕੇ।

ਪਾ ਕੇ ਛੱਤ ਠਾਕੁਰ ਦੀ ਸੰਤ ਤੁਰ ਪਏ ਅਗੇ ਨੂੰ,
'ਰਾਈਆ' ਲਿਖਣ ਲੱਗਾ ਹੈ ਜਸ ਸੰਤਾਂ ਦਾ ਗਾ ਹੋ।

ਸੰਗਤੇ ਕਹੂ ਸਤਿਗੁਰੂ ਫੇਰ ਕਹੂ ਸਤਿਗੁਰੂ।



( ਪ੍ਰਸੰਗ 47 )

ਸੰਤ ਕਰਮ ਸਿੰਘ ਜੀ ਨੇ 5 ਸਾਲ ਪਿੰਡ ਕਾਂਜਲੇ ਮਿਤ ਸਿੰਘ ਕੋਲ ਰਹਿਣਾ —

ਸੰਤ ਕਰਮ ਸਿੰਘ ਪਿੰਡ ਕਾਂਜਲੇ, ਮਿਤ ਸਿਓਂ ਦੇ ਰਹਿੰਦੇ ਐ।
ਲਾਂਗਰੀ ਲੰਗਰ ਕਰਦੇ ਨੇ ਕਾਂਜਲੇ, ਦੇਗਾਂ ਛਕ ਲੈਂਦੇ ਐ।
ਜਿਹੜੀ ਗੱਲ ਮੁਖੋਂ ਮਿਤ ਸਿਓਂ ਨੂੰ ਆਖਦੇ, ਓਹੀ ਚੀਜ ਲਿਆਂਵਦਾ
ਮਿਤ ਸਿੰਘ ਸੇਵਾ ਸੰਤਾਂ ਦੀ ਕਰਕੇ, ਖੁਸ਼ੀਆਂ ਮਨਾਂਵਦਾ।

ਮਿਤ ਸਿੰਘ ਸੋਚੇ ਦੁੱਧ ਦਹੀਂ ਥੋੜਾ ਜੀ,ਮੱਝਾਂ ਲਿਆਵੇ ਹੋਰ ਜੀ।
ਖਲ ਤੇ ਵੜੇਵੇਂ ਦਾਣਾ ਚਰੇ ਘੋੜਾ ਜੀ, ਛੋਲੇ ਪੂਰ ਜੋਰ ਜੀ।
ਹਰਾ ਚਾਰਾ ਤੂੜੀ ਸਭ ਪਵੇ ਰਜਮਾਂ, ਮੂਹਰੇ ਢੇਰ ਲਾਂਵਦਾ।
ਮਿਤ ਸਿੰਘ ਸੇਵਾ ਸੰਤਾਂ ਦੀ ਕਰਕੇ, ਖੁਸ਼ੀਆਂ ਮਨਾਂਵਦਾ।

ਕੁੜਤੇ ਕਛਹਿਰੇ ਸੁੱਚੇ ਦਸਤਾਰੇ ਜੀ ਚਾਦਰਾਂ ਵੀ ਸੁੱਚੀਆਂ।
ਚਰਨਾਂ 'ਚ ਜੋੜੇ ਸਾਦੇ ਈ ਸਧਾਰੇ ਨੀ, ਤਿੱਲੇਦਾਰ ਜੁੱਤੀਆਂ।

ਕਰਦਾ ਖਰਚ ਪੂਰਾ ਤੋੜਾ ਛੱਡੇ ਨਾ, ਜਿਮੀਂ ਗਹਿਣੇ ਪਾਂਵਦਾ।
ਮਿਤ ਸਿੰਘ ਸੇਵਾ ਸੰਤਾਂ ਦੀ ਕਰਕੇ, ਖੁਸ਼ੀਆਂ ਮਨਾਂਵਦਾ।

ਕਰਮ ਸਿੰਘ ਸੰਤਾਂ ਨੂੰ ਓਥੇ ਰਹਿੰਦਿਆਂ ਨੂੰ, ਹੋ ਗਏ ਪੰਜ ਸਾਲ ਜੀ
ਮਿਤਸਿਓਂ ਨੂੰ ਗੱਲ ਰਸਨਾਂ 'ਚੋ ਕਹਿੰਦਿਆਂ ਨੂੰ,ਹੋਗਿਆ ਖਿਆਲ ਜੀ
ਮਿਤ ਸਿੰਘਾਂ ਏਥੋਂ ਹੁਣ ਚਲੇ ਜਾਣ ਨੂੰ, ਸਾਡਾ ਚਿੱਤ ਚਾਂਹਵਦਾ।
ਮਿਤ ਸਿੰਘ ਸੇਵਾਂ ਸੰਤਾਂ ਦੀ ਕਰਕੇ, ਖੁਸ਼ੀਆਂ ਮਨਾਂਵਦਾ।

ਸੰਤਾਂ ਤੋਂ ਸੁਣ ਮਿਤ ਸਿੰਘ ਬੋਲਦਾ, ਅਸਾਂ ਵੀ ਨਾਲੇ ਜਾਣਾ ਜੀ।
ਥੋਡੇ ਬਿਨਾਂ ਸਾਡਾ ਕੀ ਹੈ ਕੰਮ ਰਹਿਣ ਦਾ,ਨਹੀਂ ਵਿਛੋੜਾ ਪਾਣਾ ਜੀ।
ਸੰਤ ਕਹਿੰਦੇ ਮਿਤ ਸਿੰਘਾ ਮੰਗ ਮੰਗ ਲੈ, ਜਿਹੜੀ ਚਿੱਤ ਚਾਂਹਵਦਾ।
ਮਿਤ ਸਿੰਘ ਸੇਵਾ ਸੰਤਾਂ ਦੀ ਕਰਕੇ, ਖੁਸ਼ੀਆਂ ਮਨਾਂਵਦਾ।

ਮਿਤ ਸਿੰਘ ਕਹਿੰਦਾ ਜੀ ਉਮਰ ਸਾਡੀਐ,ਸੱਠ ਸੱਤਰ ਸਾਲ ਦੀ।
ਪੁੱਤਰ ਦੀ ਹੁਣ ਸਾਨੂੰ ਝਾਕ ਕਾਹਦੀਐ, ਕਿਥੋਂ ਹੋਜੂ ਬਾਲ ਜੀ।
ਸ਼ੰਤ ਕਹਿੰਦੇ ਏਥੇ ਕੰਮ ਕੀ ਉਮਰ ਦਾ,ਮੈਂ ਧੁਰੋਂ ਪੁੱਤ ਲਿਆਂਵਦਾ।
ਮਿਤ ਸਿੰਘ ਸੇਵਾ ਸੰਤਾਂ ਦੀ ਕਰਕੇ, ਖੁਸ਼ੀਆਂ ਮਨਾਂਵਦਾ।

ਸੰਤ ਕਹਿੰਦੇ ਪੁੱਤ ਅਸੀਂ ਲੈ ਕੇ ਆ ਗਏ ਹਾਂ, ਵਿਚੋਂ ਦਰਗਾਹੋ ਦਿਉ
ਦੋ ਤੇ ਚਾਰ ਛੇ ਪੁੱਤ ਝੋਲੀ ਪਾਦਿਆਂ, ਖੂਹੀ ਜੇ ਲਵਾ ਦਿਉ।
ਮਿਤ ਸਿੰਘ ਕਹਿੰਦਾ ਖੂਹੀ ਤਾਂ ਲਵਾਦੂੰਗਾ,ਹੁਕਮ ਥੋਡਾ ਚਾਂਹਵਦਾ।
ਮਿਤ ਸਿੰਘ ਸੇਵਾ ਸੰਤਾਂ ਦੀ ਕਰਕੇ, ਖੁਸ਼ੀਆਂ ਮਨਾਂਵਦਾ।

ਸੁਣਕੇ ਬਚਨ ਇਕ ਮਾਈ ਆ ਗਈ ਹੈ, ਅਰਜ ਸੁਣਾਈਐ।
ਪੈਂਤੀ ਸਾਲ ਹੋ ਗਏ ਪੁੱਤਰ ਵਿਆਹੇ ਨੂੰ, ਪੁੱਤਰ ਨਾ ਕਾਈ ਐ।
ਸੰਤ ਕਰਮ ਸਿੰਘ ਬੋਲ ਮੁੱਖ 'ਚੋ ਬਚਨ ਸੁਣਾਂਵਦਾ।
ਮਿਤ ਸਿੰਘ ਸੇਵਾ ਸੰਤਾਂ ਦੀ ਕਰਕੇ, ਖੁਸ਼ੀਆਂ ਮਨਾਂਵਦਾ।

ਸੰਤਾਂ ਨੇ ਵੰਡ ਪੁੱਤਰਾਂ ਦੀ ਪਾਤੀ ਐ, ਤਿੰਨ ਤਿੰਨ ਕਰਕੇ।
ਖੂਹੀ ਸਾਂਝੀ ਦੋਹਾਂ ਘਰਾਂ ਤੋਂ ਲਵਾਈਐ, ਖਰਚ ਸਾਝਾਂ ਕਰਕੇ।
'ਰਾਈਆ'ਕਹਿੰਦਾ ਪੁੱਤ ਜਿਹੜਾ ਪਹਿਲਾਂ ਹੋਂਵਦਾ,ਲਖਮੀਰ ਨਾਮਦਾ
ਮਿਤ ਸਿੰਘ ਸੇਵਾ ਸੰਤਾਂ ਦੀ ਕਰਕੇ, ਖੁਸ਼ੀਆਂ ਮਨਾਂਵਦਾ।



( ਪ੍ਰਸੰਗ 48 )

ਧੰਨ ਪਿਰ ਇਹਿ ਨਾ ਆਖੀਅਨਿ ਬਹਿਨ ਇਕਠੇ ਹੋਇ।
ਏਕ ਜੋਤ ਦੋਇ ਮੂਰਤੀ, ਧਨ ਪਿਰ ਕਹੀਏ ਸੋਇ।

ਸੰਤ ਕਰਮ ਸਿੰਘ ਜੀ ਨੇ ਪਿੰਡ ਕਾਂਜਲਿਓਂ ਮਸਤੂਆਣੇ ਆਉਣਾ ਤੇ ਅਗੋਂ ਸੰਤ ਅਤਰ ਸਿੰਘ ਜੀ ਨੇ ਮਿਲਣਾ ਤੇ ਮਸਤੂਆਣੇ ਦੇ ਗੁਰਦੁਆਰੇ ਦੀ ਨੀਂਹ ਸੰਤ ਅਤਰ ਸਿੰਘ ਜੀ ਨੇ ਸੰਤ ਕਰਮ ਸਿੰਘ ਤੋਂ ਰਖਾਉਣੀ –

ਸੰਤ ਕਰਮ ਸਿੰਘ ਕਾਂਜਲਿਓਂ, ਚਲ ਪਏ ਕਰਕੇ ਖੂਬ ਤਿਆਰੇ।
ਜਿਹੜੇ ਸਿੰਘ ਜਥੇ ਦੇ ਸੀ, ਤੁਰ ਪਏ ਨਾਲੇ ਓਹ ਵੀ ਸਾਰੇ।

ਤੁਰਦੇ ਜਦ ਮਸਤੂਆਣੇ ਨੂੰ, ਓਦੋਂ ਸੀ ਅੰਮ੍ਰਿਤ ਦਾ ਵੇਲਾ।
ਸੰਤਾਂ ਦਾ ਹੋਣ ਲੱਗਾ, ਕਰਮ ਸਿੰਘ ਅਤਰ ਸਿੰਘ ਦਾ ਮੇਲਾ।

ਕਰਮ ਸਿੰਘ ਮਿਥਕੇ ਚਲ ਪਏ ਹੈ, ਦਰਸ਼ਨ ਅਤਰ ਸਿੰਘ ਦਾ ਪਾਣਾ।
ਓਧਰ ਅਤਰ ਸਿੰਘ ਕਹਿੰਦੇ, ਗੁਰੂ ਘਰ ਪਾਉਣਾ ਮਸਤੂਆਣਾ।
ਹਲਕੇ ਦੀ ਸੰਗਤ ਨੇ, ਇਕੱਠਾ ਕਰ ਲਿਆ ਪੈਸਾ ਧੇਲਾ।
ਸੰਤਾਂ ਦਾ ਹੋਣ ਲੱਗਾ, ਕਰਮ ਸਿੰਘ ਅਤਰ ਸਿੰਘ ਦਾ ਮੇਲਾ।

ਸੰਤ ਅਤਰ ਸਿੰਘ ਪਾਉਣ ਲੱਗੇ, ਮਸਤੂਆਣਾ ਗੁਰਦੁਆਰਾ।
ਨੀਹਾਂ ਤਿਆਰ ਹੋ ਗਈਆਂ ਨੇ,ਹੋਗਿਆ ਤਿਆਰ ਇੱਟਾਂ ਤੇ ਗਾਰਾ।
ਸੰਗਤ ਕਾਹਲੀ ਕਰਦੀ ਐ, ਧਰੀਏ ਨੀਂਹਾਂ ਲਾ ਕੇ ਟੇਲਾ।
ਸੰਤਾਂ ਦਾ ਹੋਣ ਲੱਗਾ, ਕਰਮ ਸਿੰਘ ਅਤਰ ਸਿੰਘ ਦਾ ਮੇਲਾ।

ਅਤਰ ਸਿੰਘ ਕਹਿੰਦੇ ਸੰਗਤ ਨੂੰ,ਸੰਗਤੇ ਸੁਣ ਲਉ ਮੇਰਾ ਬਿਆਨ ਐ।
ਜਿਸਨੇ ਨਿਉਂ ਧਰਨੀ ਐਂ, ਤੁਰਿਆ ਆਉਂਦਾ ਪੁਰਸ਼ ਮਹਾਨ ਐ।
ਸੰਤ ਕਰਮ ਸਿੰਘ ਪਹੁੰਚ ਗਏ,ਉਧਰ ਨੀਂਹ ਧਰਨੇ ਦਾ ਵੇਲਾ।
ਸੰਤਾਂ ਦਾ ਹੋਣ ਲੱਗਾ, ਕਰਮ ਸਿੰਘ ਅਤਰ ਸਿੰਘ ਦਾ ਮੇਲਾ।

ਸੰਤ ਦੋ ਇਕਠੇ ਹੋ ਗਏ ਨੇ, ਆਦਰ ਇਕ ਦੂਜੇ ਦਾ ਕਰਦੇ।
ਗੱਲਾਂ ਕਰਨ ਪ੍ਰੇਮ ਦੀਆਂ, ਕਰਦੇ ਬਚਨ ਮੁਖੋਂ ਜੋ ਸਰਦੇ।
ਦੋਵੇਂ ਕਰਨ ਵਿਚਾਰ ਲੱਗੇ, ਓਥੇ ਕੀ ਰਚਦੇ ਹੈ ਖੇਲਾ।
ਸੰਤਾਂ ਦਾ ਹੋਣ ਲੱਗਾ, ਕਰਮ ਸਿੰਘ ਅਤਰ ਸਿੰਘ ਦਾ ਮੇਲਾ।

ਅਤਰਸਿੰਘ ਕਹਿਣ ਕਰਮਸਿੰਘ ਨੂੰ,ਮੈਂ ਹੁਣ ਦਿਲ ਦੀ ਖੋਹਲ ਸੁਨਾਵਾਂ
ਮਨ ਮੇਰਾ ਕਹਿੰਦਾ ਹੈ, ਨੀਂਹ ਗੁਰ ਘਰ ਦੀ ਥੋਥੋਂ ਰਖਾਵਾਂ।
ਨੀਹਾਂ ਧਰੋ ਕਰਮ ਸਿੰਘ ਜੀ ਧਰ ਦਿਓ ਵਿਚ ਨੀਂਹਾਂ ਦੇ ਢੇਲਾ।
ਸੰਤਾਂ ਦਾ ਹੋਣ ਲੱਗਾ, ਕਰਮ ਸਿੰਘ ਅਤਰ ਸਿੰਘ ਦਾ ਮੇਲਾ।

ਅਤਰਸਿੰਘ ਜੀ ਦਾ ਮੰਨ ਕਹਿਣਾ,ਕਰਮਸਿੰਘ ਜੀ ਨੇ ਨੀਂਹ ਰਖਾਤੀ
ਇੱਟਾਂ ਧਰੀਆਂ ਸੰਤਾਂ ਨੇ, ਕਾਰੀਗਰ ਨੇ ਕੰਧ ਚਲਾਤੀ।
ਸੇਵਾ ਕਰਨ ਵਾਲਿਆਂ ਦਾ, ਓਥੇ ਭਰਦਾ ਜਾਂਦਾ ਮੇਲਾ।
ਸੰਤਾਂ ਦਾ ਹੋਣ ਲੱਗਾ, ਕਰਮ ਸਿੰਘ ਅਤਰ ਸਿੰਘ ਦਾ ਮੇਲਾ।

ਸ਼ੁਰੂ ਜਦ ਹੋਇਆ ਸੀ, ਗੁਰੂਦੁਆਰਾ ਮਸਤੂਆਣਾ।
ਜਿਵੇਂ ਪਰਸੰਗ ਸੁਣਿਆ ਸੀ,ਮੈਂ ਓਵੇਂ ਲਿਖ ਕੇ ਆਂਖ ਵਿਖਾਣਾ।
'ਰਾਈਆ' ਕਹਿੰਦਾ ਸਾਲ ਪਿਛੋਂ ਮਸਤੂਆਣੇ ਭਰਦੈ ਮੇਲਾ।
ਸੰਤਾਂ ਦਾ ਹੋਣ ਲੱਗਾ, ਕਰਮ ਸਿੰਘ ਅਤਰ ਸਿੰਘ ਦਾ ਮੇਲਾ।



## ( ਪ੍ਰਸੰਗ 49 )

ਸੰਤ ਕਰਮ ਸਿੰਘ ਜੀ ਨੇ ਪਿੰਡ ਰੋਡੀਂ ਜਾਣਾ ਅਗੋਂ ਸੂਬਾ ਬਹਾਲ ਸਿੰਘ ਦੇ ਪਿਤਾ ਜੱਗਾ ਸਿੰਘ ਨਾਲ ਮਿਲਣਾ —

ਸੰਤ ਕਰਮ ਸਿੰਘ ਨਗਰ ਰੋਡਿਆਂ ਦੇ ਵਿਚ ਜਾਂਦੇ ਐ,
ਏਥੋਂ ਫੇਰ ਜਾਵਣੈ ਪਾਠ ਅਖੰਡ ਕਰਾਕੇ।

ਜੋਂਗਾ ਸਿੰਘ ਸੁਣ ਲਿਆ ਬਚਨ ਕਰਮ ਸ਼ਿੰਘ ਸੰਤਾਂ ਦਾ;
ਕਰਦੇ ਅਰਜ਼ ਬੇਨਤੀ ਸੰਤਾਂ ਕੋਲੇ ਆ ਕੇ।

ਅੱਵਲ ਏਥੇ ਸੰਤ ਜੀ ਪਾਠ ਅਖੰਡ ਰਖਾਵੋ ਨਾ,
ਜੇ ਫਿਰ ਰਖਣੈ ਪੈਸੇ ਦੇਵੋ ਨਗਰ੍ਹ ਲਿਆ ਕੇ।

ਪਾਠ ਕਰਾਕੇ ਸੰਤ ਜੀ ਤੁਸੀਂ ਤਾਂ ਰਸਤੇ ਪੈਂਦੇ ਓ,
ਪੈਸਿਆਂ ਵਾਲੇ ਸਾਥੋਂ ਪੈਸੇ ਮੰਗਦੇ ਆ ਕੇ।

ਜੋਂਗਾ ਸਿੰਘ ਤੋਂ ਸੁਣਕੇ ਸੰਤ ਬੋਲਦੇ ਰਸਨਾਂ 'ਚੋਂ,
ਜਗਾ ਸਿੰਘ ਪਿੰਡ ਵਿਚ ਹੋਕਾ ਦੇ ਦੇ ਜਾ ਕੇ।

ਕਰਮ ਸਿੰਘ ਨੂੰ ਪੈਸਾ ਦੇਵੇ ਨਾ ਕੋਈ ਨਗਰ 'ਚੋਂ,
ਤੂੰ ਹੁਣ ਪਾਸੇ ਹੋ ਜਾ ਆਪਣਾ ਫਰਜ ਮੁਕਾ ਕੇ।

ਜਿਹੜੇ ਲੋਕੀਂ ਪਿਛੋਂ ਬਹੁਤਾ ਰੌਲਾ ਪਾਉਂਦੇ ਸੀ,
ਸੰਤਾਂ ਸੀਧਾ ਲੈ ਲਿਆ ਓਸ ਘਰਾਂ ਤੋਂ ਜਾ ਕੇ।

ਹਿੰਮਤ ਪੈਂਦੀ ਨਾ ਕੋਈ ਮੂਹਰੇ ਬੋਲੇ ਸੰਤਾਂ ਦੇ,
ਜੋ ਕੁਛ ਮੰਗਦੇ ਓਹੀ ਦੇਈ ਜਾਣ ਲਿਆ ਕੇ।

ਰਸਤਾ ਸੀਧੇ ਲੇ ਕੇ ਲੰਗਰ ਤੋਰਿਆ ਸੰਤਾਂ ਨੇ,
ਪਾਠੀ ਰੌਲਾਂ ਲਾਉਂਦੇ ਪਾਠ ਅਖੰਡ ਚਲਾ ਕੇ।

ਤੀਜੇ ਦਿਨ ਨੂੰ ਪੂਰਾ ਪਾਠ ਹੋ ਗਿਐ ਤੜਕੇ ਨੂੰ,
'ਰਾਈਆ' ਵਿਦਿਆ ਹੋ ਗਏ ਭੋਗ ਪਾਠ ਦਾ ਪਾ ਕੇ।

ਸੰਗਤੇ ਕਹੁ ਸਤਿਗੁਰੂ, ਫੇਰ ਕਹੁ ਸਤਿਗੁਰੂ।



(ਪ੍ਰਸੰਗ 50)

ਸ੍ਰੀ ਗੁਰੂ ਚਰਨ ਸਿੰਘ ਖਰਲ ਜੀ ਅਤੇ ਸੰਤ ਕਰਮ ਸਿੰਘ ਜੀ ਦਾ ਪ੍ਰਸੰਗ --

ਗੁਰਚਰਨ ਸ਼ਿੰਘ ਨਾਮ ਮੈਂ ਦਸਦਾ ਜੇੜਾ ਪਿੰਡ ਸੈਦੋ ਵਿਚ ਵੱਸਦਾ
ਸਰਧਾ ਸੀ ਸੰਤਾਂਤੇ ਰਖਦਾ ਓਹਦਾ ਸੀ ਸੰਤ ਕਰਮ ਸਿਓ ਨਾ ਪਿਆਰਐ
ਜੀ ਬੰਬੇ ਜਾਕੇ ਤੋਰ ਲਿਆ ਓਹਨੇ ਇੰਜਨੀਅਰੀ ਦਾ ਵਿਹਾਰ ਐ
ਜੀ ਬੰਬੇ ਜਾਕੇ।

ਬਦਨ ਸਿੰਘ ਬੀ ਓਹਦਾ ਭਾਈ ਓਹਨੇ ਸੰਤਾਂ ਸੇਵ ਕਮਾਈ
ਕੀ ਮੈਂ ਲਿਖ ਸਕਦਾ ਬਡਿਆਈ ਜੀਦਾ ਸੰਤਾਂ ਨੇ ਕੀਤਾ ਵੇੜਾ ਪਾਰਐ
ਜੀ ਬੰਬੇ ਜਾ ਕੇ ਤੋਰ ਲਿਆ ਓਹਨੇ ਇੰਜਨੀਅਰੀ ਦਾ ਵਿਹਾਰ ਐ
ਜੀ ਬੰਬੇ ਜਾਕੇ।

ਬਦਨ ਸ਼ਿੰਘ ਜੀ ਦਾ ਜੋ ਪਰਵਾਰ ਐ ਸਤਿਗੁਰ ਜੀ ਦੀ ਖੁਸ਼ੀ ਅਪਾਰਐ
ਗੁਰਚਰਨ ਸਿੰਘ ਜੀ ਸੇਵਾਦਾਰ ਐ ਜੀਨੂੰ ਸ਼ੰਤਾ ਦਿਤਾ ਬਚਨ ਉਚਾਰਐ
ਜੀ ਬੰਬੇ ਜਾਕੇ ਤੋਰ ਲਿਆ ਓਹਨੇ ਇੰਜਨੀਅਰੀ ਦਾ ਵਿਹਾਰ ਐ
ਜੀ ਬੰਬੇ ਜਾਕੇ।

ਇਕ ਦਿਨ ਸੰਤ ਕਰਮ ਸਿੰਘ ਬੋਲੇ ਗੁਰਚਰਨ ਸਿੰਘ ਜੀ ਸਦ ਲੇ ਕੋਲੇ
ਓਹਨੂੰ ਕੀਤੇ ਬਚਨ ਅਮੋਲੇ ਤੂੰ ਤੇ ਬਣ ਜਾਣਾ ਬੜਾ ਸਾਹੂਕਾਰ ਐ

ਜੀ ਬੰਬੇ ਜਾਕੇ ਤੋਰ ਲਿਆ ਓਹਨੇ ਇੰਜਨੀਅਰੀ ਦਾ ਵਿਹਾਰ ਐ
ਜੀ ਬੰਬੇ ਜਾਕੇ ।

ਲੈ ਕੇ ਸਾਹੂਕਾਰੀ ਦਾ ਵਰ ਹੈਂ ਬੰਬੇ ਨੂੰ ਤੁਰ ਪੈਂਦਾ ਪਰ ਹੈ
ਓਥੇ ਜਾਕੇ ਬਨਾਲਿਆ ਘਰ ਹੈ ਚੰਗਾ ਤੋਰ ਲਿਆ ਓਥੇ ਕਾਰੋਬਾਰ ਐ
ਜੀ ਬੰਬੇ ਜਾਕੇ ਤੋਰ ਲਿਆ ਓਹਨੇ ਇੰਜਨੀਅਰੀ ਦਾ ਵਿਹਾਰ ਐ
ਜੀ ਬੰਬੇ ਜਾਕੇ ।

ਬੰਬੇ ਕਰਦੇ ਕਾਰੋਬਾਰ ਐ ਇਕ ਦਿਨ ਚੜ ਗਿਆ ਬੜਾ ਬੁਖਾਰ ਐ
ਤਾਪਨੇ ਕਰਤੇ ਬੜੇ ਲਾਚਾਰ ਐ ਰੋਕੇ ਕੌਣ ਜਦੋਂ ਧੁਰੋ ਆ ਗਈ ਤਾਰਐ
ਜੀ ਬੰਬੇ ਜਾਕੇ ਤੋਰ ਲਿਆ ਓਹਨੇ ਇੰਜਨੀਅਰੀ ਦਾ ਵਿਹਾਰ ਐ
ਜੀ ਬੰਬੇ ਜਾਕੇ ।

ਰਾਈਆ ਖਰਲ ਦੀ ਆਈ ਆਖੀਰ ਐ ਗੁਰਚਰਨ ਸਿੰਘ ਛਡਿਆ
ਜਦੋਂ ਸਰੀਰ ਐ
ਕਠੇ ਹੋਏ ਗਰੀਬ ਅਮੀਰ ਐ ਕੀਤਾ ਸਾਰਿਆਂ ਨੇ ਰਲ ਸਸਕਾਰ ਐ
ਜੀ ਬੰਬੇ ਜਾਕੇ ਤੋਰ ਲਿਆ ਓਹਨੇ ਇੰਜਨੀਅਰੀ ਦਾ ਵਿਹਾਰ ਐ
ਜੀ ਬੰਬੇ ਜਾਕੇ ।

( ਪ੍ਰਸ਼ੰਗ 51 )

ਸੰਤ ਕਰਮ ਸਿੰਘ ਜੀ ਨੇ ਸੈਦੋ ਪਿੰਡ ਸਰੀਰ ਛੱਡਣਾ ਤੇ ਸਸਕਾਰ ਆ ਕੇ ਪਿੰਡ ਹਿੰਮਤਪੁਰੇ ਹੋਣਾ --

"ਜਿਸ ਮਰਨੇ ਤੇ ਜੱਗ ਡਰੇ, ਮੇਰੇ ਮਨ ਅਨੰਦ ॥
ਮਰਨੇ ਹੀ ਤੇ ਪਾਈਐ, ਪੂਰਨ ਪਰਮਾਨੰਦ ॥"

ਕੱਟੂ ਪਿੰਡ ਸਤਿਗੁਰ ਆਏ, ਸੰਗਤਾਂ ਨੇ ਦਰਸ਼ਨ ਪਾਏ,
ਕਰਮ ਸਿੰਘ ਜੀ ਵੀ ਜਾਏ, ਸਤਿਗੁਰ ਜੀ ਦਾ ਦਰਸ਼ਨ ਪਾਨ੍ਹਾ,
ਕਰਮ ਸਿੰਘ ਸੰਤਾਂ ਨੇ, ਜੱਗ ਛਡਣੇ ਮੁਸਾਫਰਖਾਨਾ,
ਕਰਮ ਸਿੰਘ।

ਸਮਾਂ ਹੈ ਅਟਕੇ ਥੋੜਾ, ਸੰਤਾਂ ਨੇ ਕਰਤਾ ਮੋੜਾ
ਸਤਿਗੁਰ ਜੀ ਇਹ ਜੋ ਘੋੜਾ, ਤੁਸੀਂ, ਭੈਣੀ ਸਾਹਿਬ ਲੈ ਜਾਨ੍ਹਾ
ਕਰਮ ਸਿੰਘ ਸੰਤਾਂ ਨੇ, ਜੱਗ ਛਡਣੇ ਮੁਸਾਫਰਖਾਨਾ,
ਕਰਮ ਸਿੰਘ।

ਕਟੂਓ ਬਰਨਾਲੇ ਆਏ, ਓਥੋਂ ਸੇਦੋ ਨੂੰ ਧਾਏ,
ਸੰਗਤ ਨੂੰ ਦਿੱਤਾ ਸੁਣਾਏ, ਹੁਣ ਮੇਲਾ ਅਸੀਂ ਕਰਕੇ ਵਖਾਨ੍ਹਾ
ਕਰਮ ਸਿੰਘ ਸੰਤਾਂ ਨੇ, ਜੱਗ ਛਡਣੇ ਮੁਸਾਫਰਖਾਨਾ,
ਕਰਮ ਸਿੰਘ।

ਲਿਆਵੋ ਜੀ ਪੈਸਾ ਧੇਲਾ, ਆਵੋ ਜੀ ਕਰੀਏ ਮੇਲਾ,
ਮੇਰਾ ਤਾਂ ਅੱਜ ਹੀ ਵੇਲਾ, ਮੇਰਾ ਅੱਜ ਹੀ ਅਸਾਂ ਨੇ ਰਚਨ੍ਹਾ
ਕਰਮ ਸਿੰਘ ਸੰਤਾਂ ਨੇ, ਜੱਗ ਛਡਣੇ ਮੁਸਾਫਰਖਾਨਾ
ਕਰਮ ਸਿੰਘ।

ਸੰਗਤੇ ਹੁਣ ਕਰੋ ਧਿਆਨ ਐਂ, ਲਾਉਣਾ ਜ਼ਰੂਰ ਦਿਵਾਨ ਐ
ਸਤਿਗੁਰ ਦਾ ਜੋ ਫੁਰਮਾਨ ਐ, ਨਾਮ ਜਪਣਾ ਤੇ ਹੋਰਾਂ ਨੂੰ ਜਪਾਨ੍ਹਾ
ਕਰਮ ਸਿੰਘ ਸੰਤਾਂ ਨੇ, ਜੱਗ ਛਡਣੇ ਮੁਸਾਫਰਖਾਨਾ,
ਕਰਮ ਸਿੰਘ।

ਲਾਂਗਰੀ ਨੂੰ ਸੰਤ ਜੀ ਆਂਹਦੇ, ਪੱਕੇ ਜੋ ਹੈ ਪਰਸਾਦੇ।
ਮੈਨੂੰ ਤੂੰ ਹੁਣੇ ਛਕਾਦੇ, ਕਹਿੰਦਾ ਲਾਂਗਰੀ ਜੀ ਲੰਗਰ ਪਕਾਨ੍ਹਾ
ਕਰਮ ਸਿੰਘ ਸੰਤਾਂ ਨੇ, ਜੱਗ ਛਡਣੇ ਮੁਸਾਫਰਖਾਨਾ,
ਕਰਮ ਸਿੰਘ।

ਲੰਗਰ ਫੇਰ ਆਪ ਬਣਾਉਂਦੇ, ਲੰਗਰ ਦੇ ਗੱਫੇ ਲਾਉਂਦੇ,
ਸੰਗਤ ਨੂੰ ਆਖ ਸੁਣਾਉਂਦੇ,ਅਸੀਂ ਛਕ ਲਿਆ ਜੋ ਸਾਡਾ ਪੀਣਾ ਖਾਨ੍ਹਾ
ਕਰਮ ਸਿੰਘ ਸੰਤਾਂ ਨੇ, ਜੱਗ ਛੱਡਣੇ ਮੁਸਾਫਰਖਾਨਾ,
ਕਰਮ ਸਿੰਘ।

ਕੋਠੇ ਦੇ ਉੱਪਰ ਜਾਂਦੇ, ਉੱਤੇ ਹੈ ਮੰਜਾ ਡਾਂਹਦੇ,
ਚਾਦਰ ਹੈ ਚਿੱਟੀ ਵਛਾਂਦੇ, ਹੁੰਦੀ ਦਰਦ ਤੇ ਕੀਤਾ ਹੈ ਸੁਣਨ੍ਹਾ।
ਕਰਮ ਸਿੰਘ ਸੰਤਾਂ ਨੇ, ਜੱਗ ਛੱਡਣੇ ਮੁਸਾਫਰਖਾਨਾ,
ਕਰਮ ਸਿੰਘ।

ਦਰਦ ਸੀ ਥੋੜਾ ਥੋੜਾ, ਸੰਤ ਨੇ ਮਾਰਿਆ ਲੋਹੜਾ,
ਸੰਗਤ ਨੂੰ ਦਿੱਤਾ ਵਿਛੋੜਾ, ਲਾ ਕੇ ਦਰਦ ਹੁੰਦੇ ਦਾ ਬਹਾਨਾ,

ਕਰਮ ਸਿੰਘ ਸੰਤਾਂ ਨੇ, ਜੱਗ ਛੱਡਣੈ ਮੁਸਾਫਰਖਾਨਾ
ਕਰਮ ਸਿੰਘ ।

'ਰਾਈਆ' ਇਹ ਸ਼ਬਦ ਸੁਣਾਉਂਦੇ, ਮਰਨੇ ਤੋਂ ਲੋਕ ਡਰਾਉਂਦੈ,
ਅਸੀਂ ਮਨ ਅਨੰਦ ਪਾਉਂਦੇ, ਅਸੀਂ ਪਰਮਅਨੰਦ ਨੂੰ ਹੈ ਪਾਨ੍ਹਾ,
ਕਰਮ ਸਿੰਘ ਸੰਤਾ ਨੇ, ਜੱਗ ਛੱਡਣੈ ਮੁਸਾਫਰਖਾਨਾ,
ਕਰਮ ਸਿੰਘ ।



( ਪ੍ਰਸੰਗ 52 )

ਸੰਤਾਂ ਦਾ ਹਿੰਮਤਪੁਰੇ ਸਸਕਾਰ —

ਚੰਦਾ ਸਿੰਘ ਦੇ ਘਰ ਸੀ ਡੇਰਾ, ਮਾਹਲਾ ਸਿੰਘ ਜਥੇਦਾਰ ਜਿਹੜਾ,
ਹੋਰ ਵੀ ਜਿਹੜਾ ਕਿਹੜਾ, ਸੈਦੋ ਵਾਲੇ ਚਾਹੁੰਦੇ ਸੈਦੋ ਸਸਕਾਰ ਐ,
ਜੀ ਸੰਗਤਾਂ ਨੇ, ਸੋਚ ਲਿਆ, ਜੀ ਹੋਵੇ ਹਿੰਮਤਪੁਰੇ ਸਸਕਾਰ ਐ,
ਜੀ ਸੰਗਤਾਂ ਨੇ ।

ਲੰਮੇ ਹੈ ਬਾਂਸ ਲਿਆਉਂਦੈ, ਮੰਜੇ ਦੇ ਹੇਠ ਦੀ ਪਾਉਂਦੇ,
ਬਹੁਤੇ ਸਿੰਘ ਮੋਢਾ ਲਾਉਂਦੇ, ਆਉਂਦਾ ਸਾਰਿਆਂ ਤੇ ਥੋੜਾ 2 ਭਾਰਐ
ਜੀ ਸੰਗਤਾਂ ਨੇ ਸੋਚ ਲਿਆ, ਜੀ ਹੋਵੇ ਹਿੰਮਤਪੁਰੇ ਸਸਕਾਰ ਐ,
ਜੀ ਸੰਗਤਾਂ ਨੇ ।

ਹਿੰਮਤਪੁਰੇ ਲੈ ਕੇ ਆਏ, ਸੰਗਤ ਵੀ ਨਾਲੋ ਆਏ,
ਦੂਰੋਂ ਦੂਰੋਂ ਲੋਕੀਂ ਆਏ, ਲੋਕੀਂ ਆ ਗਏ ਨੇ, ਬੜੇ ਬੇਸ਼ੁਮਾਰ ਐ,
ਜੀ ਸੰਗਤਾਂ ਨੇ ਸੋਚ ਲਿਆ, ਜੀ ਹੋਵੇ ਹਿੰਮਤਪੁਰੇ ਸਸਕਾਰ ਐ,
ਜੀ ਸੰਗਤਾਂ ਨੇ ।

ਇਸ਼ਨਾਨ ਦੀ ਕਰਕੇ ਤਿਆਰੀ, ਮਰਯਾਦਾ ਸੀ ਕੀਤੀ ਸਾਰੀ,
ਅੰਗੀਠਾ ਵੀ ਚਿਣਿਆ ਭਾਰੀ, ਘੀ ਦਾ ਟੀਨ ਦਿੱਤਾ ਵਿਚ ਡਾਰ ਐ,
ਜੀ ਸੰਗਤਾਂ ਨੇ ਸੋਚ ਲਿਆ, ਜੀ ਹੋਵੇ ਹਿੰਮਤਪੁਰੇ ਸਸਕਾਰ ਐ,
ਜੀ ਸੰਗਤਾਂ ਨੇ ।

ਪੀਪਾ ਪਰਸਾਦ ਨੂੰ ਲਾਉਂਦੇ, ਭਾਈ ਜੀ ਲਾਂਬੂ ਲਾਉਂਦੇ,
ਧੂਪ ਸਮੱਗਰੀ ਪਾਉਂਦੇ, ਹੋਈ ਦੇਵ ਲੋਕ ਵਿਚ ਜੈ ਜੈ ਕਾਰ ਐ,
ਜੀ ਸੰਗਤਾਂ ਨੇ ਸੋਚ ਲਿਆ, ਜੀ ਹੋਵੇ ਹਿੰਮਤਪੁਰੇ ਸਸਕਾਰ ਐ,
ਜੀ ਸੰਗਤਾਂ ਨੇ ।

ਸੰਗਤ ਨੇ ਕਰਕੇ ਬੇਲਾ, ਪੜ੍ਹਿਆ ਜੀ ਕੀਰਤਨ ਸੋਹਿਲਾ,
ਮੇਲੇ ਦਾ ਬਣ ਗਿਆ ਹੋਲਾ, ਲੱਗੀ ਪੜ੍ਹਨ ਸ਼ਬਦ ਜਥੇਦਾਰ ਐ,
ਜੀ ਸੰਗਤਾਂ ਨੇ ਸੋਚ ਲਿਆ, ਜੀ ਹੋਵੇ ਹਿੰਮਤਪੁਰੇ ਸਸਕਾਰ ਐ,
ਜੀ ਸੰਗਤਾਂ ਨੇ ।

ਸੰਤਾਂ ਦਾ ਪਾਠ ਰਖਾਤਾ, ਪਾਠ ਦਾ ਭੋਗ ਹੈ ਪਾਤਾ,
ਮੇਲੇ ਦਾ ਮੁੱਢ ਬੰਨ੍ਹਾੜਾ, ਮੇਲਾ ਭਾਦਰੋਂ ਨੂੰ ਹੁੰਦਾ ਆਂਈਵਾਰ ਐ,

ਜੀ ਸੰਗਤਾਂ ਨੇ, ਸੋਚ ਲਿਆ, ਜੀ ਹੋਵੇ ਹਿੰਮਤਪੁਰੇ ਜਸਕਾਰ ਐ,
ਜੀ ਸੰਗਤਾਂ ਨੇ।

ਗਾਈਆ ਹੈ ਲਿਖਕੇ ਕਹਿੰਦਾ, ਮੇਲਾ ਹੈ ਤਿੰਨ ਦਿਨ ਰਹਿੰਦਾ,
ਭੋਗ ਪੰਦਰਾਂ ਭਾਦੋਂ ਨੂੰ ਪੈਂਦਾ, ਆਉਂਦੇ ਮੇਲੇ ਉਤੇ ਬੜੇ ਜਥੇਦਾਰ ਐ
ਜੀ ਸੰਗਤਾਂ ਨੇ ਸੋਚ ਲਿਆ, ਜੀ ਹੋਵੇ ਹਿੰਮਤਪੁਰੇ ਸਸਕਾਰ ਐ,
ਜੀ ਸੰਗਤਾਂ ਨੇ।



( ਪ੍ਰਸੰਗ 53 )

ਮਾਨਸ ਜਨਮ ਦੁਲੰਭ ਹੈ, ਹੋਤਨ ਵਾਰੰਵਾਰ।
ਜਿਓ ਬਨ ਫਲ ਪਾ ਕੇ ਭੁਇੰ ਗਿਰੇ ਬਹੁਰ ਨਾ ਲਾਗੇ ਡਾਰ।

ਬੰਦੇ ਕਰਦੈਂ ਮੇਰੀ ਮੇਰੀ, ਏਥੇ ਨਾ ਮੇਰੀ ਨਾ ਤੇਰੀ,
ਏਥੇ ਜੋਗੀ ਵਾਲੀ ਫੇਰੀ, ਏਥੇ ਫੇਰਾ ਜੋਗੀ ਨੇ ਪੌਣਾ ਨਹੀਂ,
ਹੀਰਾ ਜਨਮ ਅਮੋਲਕ ਥਿਆਉਣਾ ਨਹੀਂ।

ਤੈ ਮਾਰ ਮਾਰ ਕੇ ਵਾਧੇ, ਲੋਕ ਲੁੱਟ ਲੁੱਟ ਸੀ ਖਾਧੇ,
ਹੋਊ ਲੇਖਾ ਵਿਚ ਦਰਗਾਹ ਦੇ, ਫੇਰ ਲੇਖਾ ਤੈਂ ਭੁਗਤੋਣਾ ਨਹੀਂ।
ਹੀਰਾ ਜਨਮ ਅਮੋਲਕ ਥਿਆਉਣਾ ਨਹੀਂ।

ਹੈਂ ਕੁਰਸੀ ਕੁਰਸੀ ਕਰਦਾ, ਕੁਰਸੀ ਲਈ ਤਰਲੇ ਭਰਦਾ,
ਕੁਰਸੀ ਲਈ ਲੜਦਾ ਮਰਦਾ, ਕੁਰਸੀ ਨੇ ਪਾਰ ਲਗਾਉਣਾ ਨਹੀਂ ।
ਹੀਰਾ ਜਨਮ ਅਮੋਲਕ ਥਿਆਉਣਾ ਨਹੀਂ ।

ਤੂੰ ਪੀਨੈਂ ਕਢਕੇ ਘਰ ਦੀ, ਪੀ ਕੇ ਚੰਗੀ ਨਹੀਂ ਸਰਦੀ,
ਲੋਕਾਂ ਨਾਲ ਲੜਾਈਆਂ ਕਰਦੀ, ਫੇਰ ਪੈਗ ਰਾਤ ਨੂੰ ਪਾਉਣਾ ਨਹੀਂ
ਹੀਰਾ ਜਨਮ ਅਮੋਲਕ ਥਿਆਉਣਾ ਨਹੀਂ ,

ਤੇਰਾ ਵੇਲਾ ਬੀਤਦਾ ਜਾਵੇ, ਵੇਲਾ ਬੀਤਿਆ ਹੱਥ ਨਾ ਆਵੇ,
ਗੁਰੂ ਬਿਨਾਂ ਕੌਣ ਸਮਝਾਵੇ, ਗੁਰੂ ਬਿਨਾਂ ਗਿਆਨ ਹੱਥ ਆਉਣਾ ਨਹੀਂ
ਹੀਰਾ ਜਨਮ ਅਮੋਲਕ ਥਿਆਉਣਾ ਨਹੀਂ ।

ਮਨ ਪੀਣੋਂ ਪੈਗ ਹਟਾ ਲੈ, ਨਾਮ ਪੁਛ ਕੇ ਨਾਮ ਧਿਆ ਲੈ,
ਤੂੰ ਗੁਰਚਰਨੀਂ ਚਿਤ ਲਾ ਲੈ, ਹੋਰ ਖਹਿੜਾ ਕਿਸੇ ਛੁਡਾਉਣਾ ਨਹੀਂ,
ਹੀਰਾ ਜਨਮ ਅਮੋਲਕ ਥਿਆਉਣਾ ਨਹੀਂ ।

ਉਠ ਪਾ ਕੇਸਾਂ ਵਿਚ ਪਾਣੀ, ਫਿਰ ਮਾਲਾ ਫੇਰੀ ਜਾਣੀ,
ਫਿਰ ਪੜ੍ਹ ਸਤਿਗੁਰਦੀ ਬਾਣੀ,ਬਾਣੀ ਪੜ੍ਹੇ ਬਿਨਾਂ ਰਾਹ ਥਿਆਉਣਾ ਨਹੀਂ
ਹੀਰਾ ਜਨਮ ਅਮੋਲਕ ਥਿਆਉਣਾ ਨਹੀਂ ।

ਜਦੋਂ ਸਾਸ ਨਿਕਲਗੇ ਆ ਤੇਰੇ, ਏਥੋਂ ਕੂਚ ਹੋ ਗਏ ਡੇਰੇ,
ਘਰ ਦੇ ਫਿਰਦੇ ਚਾਰ ਚੁਫੇਰੇ, ਪੁੱਤ ਪੋਤਿਆਂ ਕਿਸੇ ਬੁਲਾਉਣਾ ਨਹੀਂ
ਹੀਰਾ ਜਨਮ ਅਮੋਲਕ ਥਿਆਉਣਾ ਨਹੀਂ ।

ਸਿੜੀ ਗੁਰੂਦੁਆਰਿਓਂ ਆਣੀ, ਫਿਰ ਪਾ ਕੇ ਪਿੰਡੇ ਤੇ ਪਾਣੀ,
ਚੱਕ ਲੈ ਗਏ ਵਿਚ ਮਸਾਣੀ, ਲਾਂਬੂ ਬਾਝ ਪੁੱਤਾਂ ਤੋਂ ਲਾਉਣਾ ਨਹੀਂ,
ਹੀਰਾ ਜਨਮ ਅਮੋਲਕ ਥਿਆਉਣਾ ਨਹੀਂ ।

ਕਾਲੇ ਕੇਸ ਮੱਖਣੀ ਤੋਂ ਕੂਲੇ, ਮੱਚ ਜਾਣ ਘਾਸ ਜਿਉਂ ਪੂਲੇ,
ਬਣ ਜਾਣ ਧੂੰਏਂ ਦੇ ਰੂਲੇ, ਕੰਘੇ ਨਾਲ ਕਦੇ ਸਿਰ ਵਾਹੁਣਾ ਨਹੀਂ,
ਹੀਰਾ ਜਨਮ ਅਮੋਲਕ ਥਿਆਉਣਾ ਨਹੀਂ ।

'ਰਾਈਏ' ਦੀ ਇਹ ਅਰਦਾਸ ਐ, ਜਗਜੀਤ ਗੁਰੂ ਦੇ ਪਾਸ ਐ,
ਮੇਰੀ ਪੂਰੀ ਕਰ ਦਿਉ ਆਸ਼ਾ ਐ, ਚਿੱਤ ਚਰਨਾਂ ਵਿਚੋਂ ਹਟਾਉਣਾ ਨਹੀਂ ।
ਹੀਰਾ ਜਨਮ ਅਮੋਲਕ ਥਿਆਉਣਾ ਨਹੀਂ ।



## ( ਪ੍ਰਸੰਗ 54 )

ਸੰਤ ਕਰਮ ਸਿੰਘ ਜੀ ਦੀ ਪਵਿਤਰ ਭੂਮੀ ਪਿੰਡ ਹਿੰਮਤਪੁਰਾ ਨੂੰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਮਿੰਨੀ ਭੈਣੀ ਸਾਹਿਬ ਦਾ ਦਰਜਾ ਦੇਣਾ --

(ਸਾਖੀ ਦਾ ਆਧਾਰ :–ਸਤਿਗੁਰੂ ਪ੍ਰਤਾਪ ਸਿੰਘ ਜੀ ਸੰਤਾਂ ਦੀ ਵਰਸੀ ਤੇ ਦਰਸ਼ਨ ਦੇ ਰਹੇ ਹੈ ਪਛੌਰ ਤੋਂ ਇਕ ਸਿਖ

ਆਏ ਐ, ਉਸ ਨੇ ਅਰਜ ਕੀਤੀ ਸਤਿਗੁਰ ਜੀ ਏਡੇ ਬਡੇ ਸੰਤ ਤੇ ਏਥੇ ਆਹੀ ਕੱਚਾ ਕੋਠਾ ਸਤਿਗੁਰੂ ਪਰਤਾਪ ਸਿੰਘ ਜੀ ਵਰ ਦਿਤਾ ਕਿ ਭਾਈ ਸਿਖਾ ਦੁਨੀਆ ਦਰਸ਼ਨ ਕਰੇਗੀ, ਏਥੇ ਤਾਂ ਛੋਟਾ ਭੈਣੀ ਸਾਹਿਬ ਬਣ ਜਾਣਾ ਹੈ।)

ਸੰਤ ਕਰਮ ਸਿੰਘ ਜੀ ਦੀ ਬਰਸੀ, ਸੰਗਤਾਂ ਮਨਾਉਣ ਜੀ।
ਕਰਕੇ ਅਰਜ ਗੁਰੂ ਪ੍ਰਤਾਪ ਨੂੰ, ਸੰਗਤਾਂ ਲਿਆਉਣ ਜੀ।
ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ, ਜਿਹੜੀ ਬਾਤ ਕਹਿਣੀ ਐ।
ਭੈਣੀ ਹੈ ਸਾਹਿਬ ਛੋਟਾ ਏਥੇ ਬਣਨਾ, ਏਹੋ ਮਿੰਨੀ ਭੈਣੀ ਐ।

ਸੋਭਾ ਸੁਣ ਸੰਤਾਂ ਦੀ ਇਕ ਸਿਖ ਜੀ, ਹੈ ਪਸ਼ੌਰੋਂ ਆਂਵਦਾ।
ਸੰਗਤ 'ਚ ਗੁਰੂ ਪ੍ਰਤਾਪ ਸਿੰਘ ਦੇ, ਆ ਦਰਸ਼ਨ ਪਾਂਵਦਾ।
ਕੱਖ ਦਾ ਚੁਫੇਰੇ ਕੱਚਾ ਕੋਠਾ ਵੇਖਦਾ, ਗੱਲ ਕਹਿਣੀ ਪੈਣੀ ਐ।
ਭੈਣੀ ਹੈ ਸਾਹਿਬ ਛੋਟਾ ਏਥੇ ਬਣਨਾ, ਏਹੋ ਮਿੰਨੀ ਭੈਣੀ ਐ।

ਹੱਥ ਜੋੜ ਅਰਜ ਗੁਰਾਂ ਨੂੰ ਕਰਦਾ, ਮੁੱਖ 'ਚੋਂ ਬਿਆਨ ਜੀ।
ਸੰਤ ਕਰਮ ਸਿਓਂ ਦੀ ਏਨੀ ਉਪਮਾਂ, ਆਹੀ ਐ ਮਕਾਨ ਜੀ।
ਏਡੇ ਮਹਾਂ ਪੁਰਸ਼ ਦੀ ਯਾਦਗਾਰ ਨੇ, ਜਗ੍ਹਾ ਆਹੀ ਰਹਿਣੀ ਐ।
ਭੈਣੀ ਹੈ ਸਾਹਿਬ ਛੋਟਾ ਏਥੇ ਬਣਨਾ, ਏਹੋ ਮਿੰਨੀ ਭੈਣੀ ਐ।

ਸਿੱਖ ਦਾ ਵਚਨ ਸੁਣਕੇ ਤੇ ਗੁਰੂ ਜੀ, ਕੀਤੇ ਫੁਰਮਾਨ ਜੀ।
ਦੇਖਣਗੇ ਲੋਕ ਏਥੇ ਕੈਸਾ ਬਣਨੈ, ਮੰਦਰ ਮਹਾਨ ਜੀ।

ਵਰਣੀ ਤੇ ਪਾਠ ਏਥੇ ਹੁੰਦੇ ਰਹਿਣਗੇ, ਜਿਵੇਂ ਹੁੰਦੇ ਭੈਣੀ ਐ।
ਭੈਣੀ ਹੈ ਸਾਹਿਬ ਛੋਟਾ ਏਥੇ ਬਣਨਾ, ਏਹੋ ਮਿੰਨੀ ਭੈਣੀ ਐ।

ਆਈ ਸੰਗਰਾਂਦ ਏਥੇ ਲੋਕ ਆਉਣਗੇ, ਵੇਖੀ ਮੇਲੇ ਭਰਨੇ।
ਰਸਤਾ ਤੇ ਸੀਧੇ ਪੈਸੇ ਚੱਕੀ ਆਉਣਗੇ, ਹੈ ਭੰਡਾਰੇ ਭਰਨੇ।
'ਰਾਈਆ' ਵੇਖੀ ਏਥੇ ਲੰਗਰ ਚਲਣਗੇ, ਨਹੀਂ ਤੋਟ ਰਹਿਣੀ ਐ।
ਭੈਣੀ ਹੈ ਸਾਹਿਬ ਛੋਟਾ ਏਥੇ ਬਣਨਾ, ਏਹੋ ਮਿੰਨੀ ਭੈਣੀ ਐ।



( ਪ੍ਰਸੰਗ 55 )

ਸੰਤ ਕਰਮ ਸਿੰਘ ਜੀ ਦੀ ਪਵਿਤਰ ਭੂਮੀ ਹਿੰਮਤਪੁਰਾ ਪਿੰਡ ਨੂੰ ਪ੍ਰਣਾਮ --

ਇਹ ਹਿੰਮਤਪੁਰਾ ਜੋ ਗਾਮ ਐ, ਏਥੇ ਹੋਏ ਸੰਤ ਮਹਾਨ ਐ,
ਕਰਮ ਸਿੰਘ ਜਿੰਨਾ ਦਾ ਨਾਮ ਐ, ਜਿਥੇ ਬੈਠ ਕੇ ਜਪਿਆ ਸੀ
ਉਨ੍ਹਾਂ ਨਾਮ ਐ,
ਜੀ ਭਾਗਾਂ ਵਾਲੀ ਧਰਤੀ ਨੂੰ, ਮੇਰੀ ਵਾਰ ਵਾਰ ਪ੍ਰਣਾਮ ਐ,
ਜੀ ਭਾਗਾਂ ਵਾਲੀ ।

ਓਹ ਰਾਜੇ ਸੀ ਓਹ ਜੋਗੀ ਸੀ, ਉਨ੍ਹਾਂ ਉਮਰ ਐਸ਼ ਦੀ ਭੋਗੀ ਸੀ;
ਏਥੇ ਸੰਗਤ 'ਕੱਠੀ ਹੋ ਗਈ ਸੀ, ਉਨਾਂ ਨੇ ਸਭ ਨੂੰ ਜਪਾਇਆ
ਏਥੇ ਨਾਮ ਐ'
ਜੀ ਭਾਗਾਂ ਵਾਲੀ ਧਰਤੀ ਨੂੰ, ਮੇਰੀ ਵਾਰ ਵਾਰ ਪ੍ਰਣਾਮ ਐ,
ਜੀ ਭਾਗਾਂ ਵਾਲੀ ।

ਲੋਕੀਂ ਪੁੱਤਰਾਂ ਬਾਬਤ ਆਉਂਦੇ, ਸੰਤ ਜੀ ਮੁੱਖ 'ਚੋਂ ਬਚਨ ਸੁਣਾਉਂਦੇ,
ਜੇ ਤੁਸੀਂ ਪਾਠ ਅਖੰਡ ਕਰਾਉਂਦੇ,ਥੋਡੇ ਜੀ ਪੁੱਤਰ ਦੇਉ ਭਗਵਾਨ ਐ,
ਜੀ ਭਾਗਾਂ ਵਾਲੀ ਧਰਤੀ ਨੂੰ ਮੇਰੀ ਵਾਰ ਵਾਰ ਪ੍ਰਣਾਮ ਐ,
ਜੀ ਭਾਗਾਂ ਵਾਲੀ ।

ਪੁੱਤਰ ਜੋ ਸੰਤਾਂ ਤੋਂ ਚਾਹੁੰਦੇ, ਓਹਨੂੰ ਟੂਮ ਦੀ ਗੱਲ ਸੁਣਾਉਂਦੇ,
ਟੂਮਾਂ ਵੇਚ ਲੰਗਰ ਵਿਚ ਪਾਉਂਦੇ, ਓਥੇ ਛਕਦੈ ਜੀ ਲੰਗਰ ਜਹਾਨ ਐ,
ਜੀ ਭਾਗਾਂ ਵਾਲੀ ਧਰਤੀ ਨੂੰ, ਜੀ ਮੇਰੀ ਵਾਰ ਵਾਰ ਪ੍ਰਣਾਮ ਐ,
ਜੀ ਭਾਗਾਂ ਵਾਲੀ।

ਲਿਖਿਆ ਜੋ ਬਾਣੀ ਅੰਦਰ, ਸੋਭਦੇ ਸੋਈ ਮੰਦਰ,
ਜਪਦੇ ਨਾਉਂ ਜਿਸ ਥਾਂ ਅੰਦਰ, ਗੁਰਦੁਆਰਾ ਏਥੇ ਬਣਿਆ ਮਹਾਨ ਐ,
ਜੀ ਭਾਗਾਂ ਵਾਲੀ ਧਰਤੀ ਨੂੰ, ਜੀ ਮੇਰੀ ਵਾਰ ਵਾਰ ਪ੍ਰਣਾਮ ਐ,
ਜੀ ਭਾਗਾਂ ਵਾਲੀ।

ਕਰਮ ਸਿੰਘ ਜੀ ਦਾ ਹੋ ਗਿਆ ਅੰਤ ਐ, ਹਰਨਾਮ ਸਿੰਘ ਕਰੇ ਮਹੰਤ ਐ
ਤੀਜੇ ਗੁਰਮੁਖ ਸਿਓਂ ਸੰਤ ਐ, ਸੰਤ ਜੋਰਾ ਸਿੰਘ ਵਰਨੀ ਚਲਾਨ ਐ'
ਜੀ ਭਾਗਾਂ ਵਾਲੀ ਧਰਤੀ ਨੂੰ, ਜੀ ਮੇਰੀ, ਵਾਰ ਵਾਰ ਪ੍ਰਣਾਮ ਐ।
ਜੀ ਭਾਗਾਂ ਵਾਲੀ।

'ਗਾਦੀਆ' ਹੁਣ ਆਖ ਸੁਣਾਉਂਦੇ ਦੂਰ ਨੇੜਿਓਂ ਲੋਕੀਂ ਆਉਂਦੇ,
ਹਰ ਮਹੀਨੇ ਸੰਗਰਾਂਦ ਮਨਾਉਂਦੇ, ਅੱਧੀ ਭਾਦੋਂ ਮੇਲਾ ਭਰਦਾ ਮਹਾਨ ਐ
ਜੀ ਭਾਗਾਂ ਵਾਲੀ ਧਰਤੀ ਨੂੰ, ਜੀ ਮੇਰੀ ਵਾਰ ਵਾਰ ਪ੍ਰਣਾਮ ਐ,
ਜੀ ਭਾਗਾਂ ਵਾਲੀ।



# ਧੰਨਵਾਦ

ਇਹ ਜੋ ਪੁਸਤਕ "ਸਾਧ ਕੀ ਮਹਿਮਾ ਵੇਦ ਨ ਜਾਨਹਿ" ਨੂੰ ਤਿਆਰ ਹੋਣ ਵਿਚ ਜਿਨ੍ਹਾਂ ਮਹਾਂ ਪੁਰਸ਼ਾ ਨੇ ਸਹਿਯੋਗ ਦਿੱਤਾ, ਉਹਨਾਂ ਦਾ ਮੈਂ ਅਤੀ ਧੰਨਵਾਦੀ ਹਾਂ, ਜਿੰਨਾਂ ਦਾ ਵੇਰਵਾ ਇਸ ਤਰ੍ਹਾਂ ਹੈ —

1 ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਪਾਰ ਕਿਰਪਾ ਨਾਲ ਹੀ ਜੋ ਕੁਛ ਲਿਖਿਆ ਗਿਆ ਹੈ ਓਹ ਭਾਮੇ ਗੂੰਗੇ ਤੋਂ ਵੀ ਕਥਾ ਕਰਵਾ ਸਕਦੇ ਹਨ।

2 ਗਿਆਨ ਮਾਰਤੰਡ ਪੰਡਤ ਗੋਪਾਲ ਸਿੰਘ ਜੀ ਜੋ ਨਾਮਧਾਰੀ ਪੰਥ ਵਿਚ ਜਿਨਾਂ ਨੂੰ ਮਾਨ ਪ੍ਰਾਪਤ ਹੈ ਉਹਨਾਂ ਵੀ ਸਹਿਯੋਗ ਦਿਤਾ।

3 ਸੂਬਾ ਸੁਰਿੰਦਰ ਕੌਰ ਖਰਲ ਇੰਜਨੀਅਰਿੰਗ ਵਰਕਸ ਰੋਪੜ ਜਿੰਨ੍ਹਾਂ ਨੇ ਬੜੇ ਸਤਿਕਾਰ ਸਹਿਤ ਪ੍ਰਸੰਸਾ ਦੇ ਸ਼ਬਦ ਲਿਖੇ।

4 ਸੰਤ ਜੈ ਸਿੰਘ ਜੀ ਸੈਦੋ ਵਾਲੇ ਜੋ ਜੀਵਨ ਨਗਰ ਰਹਿ ਰਹੇ ਹਨ ਸਤਿਗੁਰ ਪੱਖ ਨੂੰ ਜੋੜ ਕੇ ਪ੍ਰਸੰਸਾ ਲਿਖੀ।

5 ਇਹ ਹਨ ਸੰਤ ਤਾਰਾ ਸਿੰਘ ਜੀ ਅਨਜਾਣ ਨਾਮਧਾਰੀ ਪੰਥ ਦੇ ਮਹਾਨ ਲਿਖਾਰੀ ਜੋ ਸਤਿਜੁਗ ਅਖਵਾਰ ਨੂੰ ਰੋਸ਼ਨ ਕਰ ਰਹੇ ਹਨ ਤੇ ਉਹਨਾਂ ਲਿਖਿਆ ਸੰਤਾਂ ਦੇ ਜੀਵਨ ਨੂੰ ਉਜਾਗਰ ਕੀਤਾ ਜਾ ਰਿਹੈ, ਸਤਿਗੁਰ ਪ੍ਰਤੀ ਸਰਧਾ ਪੈਦਾ ਹੁੰਦੀ ਹੈ।

6 ਮੇਰੇ ਲੜਕੇ ਮਾਸਟਰ ਦਰਸ਼ਨ ਸਿੰਘ ਨੇ ਮੇਰੀ ਲਿਖੀ ਕਾਪੀਰਫ ਨੂੰ ਸੋਧ ਕੇ ਸਹੀ ਢੰਗ ਨਾਲ ਲਿਖ ਕੇ ਪ੍ਰੈਸ ਨੂੰ ਦਿੱਤੀ।

7 ਬੋਲਣ ਵਾਲਾ ਜਥਾ ਭੂਪਿੰਦਰ ਸਿੰਘ ਮੇਰਾ ਲੜਕਾ ਤੇ ਗੁਰਜੱਟ ਸਿੰਘ ਦੋਹਤਾ ਡਰੈਵਰ ਭੌਲਾ ਸਿੰਘ।

8 ਜਦੋਂ ਅੰਮ੍ਰਿਤਸਰ ਪ੍ਰੈਸ ਨੂੰ ਛਾਪਣ ਲਈ ਖਰੜਾ ਦਿਤਾ ਤਾਂ ਸਾਡੇ ਸਹਿਯੋਗੀ ਸੰਤ ਬਲਦੇਵ ਸਿੰਘ ਜੀ ਪ੍ਰਧਾਨ ਬਣੇ।

9 ਜਦੋਂ ਮੈਂ ਪੁਸਤਕ ਛਪਾਉਣ ਵਾਸਤੇ ਨਾਮਧਾਰੀ ਗੁਰਦੁਆਰਾ ਅੰਮ੍ਰਿਤਸਰ ਰਹਿ ਰਿਹਾ ਸੀ ਤਾਂ ਮਹੰਤ ਸੰਤੋਖ ਸਿੰਘ ਜੀ ਮੇਰੀ ਬੜੀ ਸੇਵਾ ਕੀਤੀ। ਦੋ ਵਕਤ ਸੋਧ ਦਾ ਲੰਗਰ ਛਕਾਉਂਦੇ ਰਹੇ।

10 ਇਹ ਹਨ ਸੰਤ ਜੋਰਾ ਸਿੰਘ ਜੀ ਮਹੰਤ ਗੁਰਦੁਆਰਾ ਨਾਮਧਾਰੀ ਪਿੰਡ ਹਿੰਮਤਪੁਰਾ, ਜਿੰਨ੍ਹਾਂ ਨੇ ਤਨ ਮਨ ਧਨ ਕਰਕੇ ਸੰਤ ਕਰਮ ਸਿੰਘ ਜੀ ਦੇ ਇਤਿਹਾਸ ਨੂੰ ਉਜਾਗਰ ਕਰਨ ਲਈ ਸਿਰ ਤੋੜ ਯਤਨ ਕੀਤਾ ਅਤੇ ਕਦੇ ਜੀਪ ਭੈਣੀ ਸਾਹਿਬ, ਕਦੇ ਦਿੱਲੀ, ਕਦੇ ਅੰਮ੍ਰਿਤਸਰ, ਇਸ ਤਰ੍ਹਾਂ ਪੂਰੀ ਲਗਨ ਨਾਲ ਇਸ ਪੁਸਤਕ ਨੂੰ ਸਫਲਤਾ ਲਈ ਸਹਿਯੋਗ ਦਿਤਾ। ਜਿੰਨ੍ਹਾਂ ਹੋਰ ਸਜਣਾ ਨੇ ਵੀ ਸਾਥ ਦਿਤਾ ਸੋ ਦਾਸ ਸਭਨਾਂ ਦਾ ਅਤੀ ਧੰਨਵਾਦੀ ਹਾਂ।

—ਜੰਗੀਰ ਸਿੰਘ, ਪਿੰਡ ਰਾਈਆ



ਸਤਜੁਗਿ ਤੈ ਮਾਣਿਓ ਛਲਿਓ ਬਲਿ ਬਾਵਨ ਭਾਇਓ॥
ਤ੍ਰੇਤੈ ਤੈ ਮਾਣਿਓ ਰਾਮੁ ਰਘੁਵੰਸੁ ਕਹਾਇਓ॥
ਦੁਆਪੁਰਿ ਕ੍ਰਿਸਨ ਮੁਰਾਰਿ ਕੰਸੁ ਕਿਰਤਾਰਥੁ ਕੀਓ॥
ਉਗ੍ਰਸੈਣ ਕਉ ਰਾਜੁ ਅਭੈ ਭਗਤਹ ਜਨ ਦੀਓ॥
ਕਲਿਜੁਗਿ ਪ੍ਰਮਾਣੁ ਨਾਨਕ ਗੁਰੁ ਅੰਗਦੁ ਅਮਰੁ ਕਹਾਇਓ॥
ਸ੍ਰੀ ਗੁਰੂ ਰਾਜੁ ਅਬਿਚਲੁ ਅਟਲੁ ਆਦਿ ਪੁਰਖਿ
ਫੁਰਮਾਇਓ॥੭॥

(ਗ੍ਰੰਥ ਸਾਹਿਬ, ਪੰਨਾ ੧੩੯੦ ਪਾਤਸਾਹੀ ੧)

◇◇◇◇

ਹਰਿ ਜੁਗਹ ਜੁਗੋ ਜੁਗ ਜੁਗਹ ਜੁਗੋ ਸਦ ਪੀੜੀ ਗੁਰੂ ਚਲੰਦੀ॥

(ਗ੍ਰੰਥ ਸਾਹਿਬ, ਪੰਨਾ ੭੯ ਪਾਤਸਾਹੀ ੪)

◇◇◇◇

